## ਲੇਖਿਕਾ ਦੀਆਂ ਛਪ ਚੁੱਕੀਆਂ
## ਅਤੇ ਛਪ ਰਹੀਆਂ ਪੁਸਤਕਾਂ

| | | |
|---|---|---|
| 1 | ਸੂਬਾ ਗੰਡਾ ਸਿੰਘ | - 1990 ਵਿੱਚ |
| 2 | ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲੇ ਮਹੱਲੇ | - 1991 ਵਿੱਚ |
| 3 | ਲਾਲ ਏਹਿ ਰਤਨ, ਭਾਗ ਪਹਿਲਾ | - 1995 ਵਿੱਚ |
| 4 | ਦਰਸਨੁ ਦੇਹੁ ਦਇਆਪਤਿ ਦਾਤੇ | - 1996 ਵਿੱਚ |
| 5 | ਇਹ ਸੁੰਦਰਿ ਸਯਾਮ ਕੀ ਮਾਨ ਤਮੈ | - 1999 ਵਿੱਚ |
| 6 | ਲਾਲ ਏਹਿ ਰਤਨ, ਭਾਗ ਦੂਜਾ | - 1999 ਵਿੱਚ |
| 7 | The Namdhari Sikhs | - 1999 ਵਿੱਚ |
| 8 | ਬਚਿਤ੍ਰ ਨਾਟਕ–ਇੱਕ ਅਪੂਰਵ ਕ੍ਰਿਤੀ | - 1999 ਵਿੱਚ |
| 9 | सुन्दर श्याम | - 2000 में |
| 10 | ਦਰਸ ਪਿਆਸੀ | - 2000 ਵਿੱਚ |
| 11 | ਨਮੋ ਨਾਥ ਪੂਰੇ | - 2001 ਵਿੱਚ |
| 12 | ਲਾਲ ਏਹਿ ਰਤਨ, ਭਾਗ ਤੀਜਾ | - 2002 ਵਿੱਚ |
| 13 | ਧਰਮ ਹੇਤ ਸਾਕਾ ਜਿਨਿ ਕੀਆ | - 2002 ਵਿੱਚ |
| 14 | ਲਾਲ ਏਹਿ ਰਤਨ, ਭਾਗ ਚੌਥਾ | - 2003 ਵਿੱਚ |
| 15 | नमो लोक माता | - 2003 में |
| 16 | बचित्र नाटक–एक अद्वितीय रचना | – 2003 में |
| 17 | ਲਾਲ ਏਹਿ ਰਤਨ, ਭਾਗ ਪੰਜਵਾਂ | - ਪ੍ਰਕਾਸ਼ਨ ਅਧੀਨ |

☛ᨀ⓪ ☒ᨀ②❶⓪

By
Pr. Beant Kaur
F213 A-1, Mansarover Garden,
New Delhi - 110015

☎ : 25422956



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼,
ਚਾਂਦਨੀ ਚੌਕ, ਦਿੱਲੀ-6 ☎: 23280657
(ਨੇੜੇ ਗੌਰੀ ਸ਼ੰਕਰ ਮੰਦਰ)
ਪ੍ਰਿੰਟਰ : ਆਰਸੀ ਪ੍ਰਿੰਟਿੰਗ ਏਜੰਸੀ, ਚਾਂਦਨੀ ਚੌਕ, ਦਿੱਲੀ-6
ਸੈਟਿੰਗ : ਐਸ ਆਰ ਐਸ ਕੰਪਿਊਟਰਜ਼, ਮਾਨਸਰੋਵਰ ਗਾਰਡਨ,
ਨਵੀਂ ਦਿੱਲੀ-15 ☎ : 25422956

ਮੁੱਲ : 120 ਰੁਪਏ

# ਤਤਕਰਾ


| | | ਪੰਨਾ |
|---|---|---|
| 1 | ਭੂਮਿਕਾ..................ਹਰਿੰਦਰ ਪਤੰਗਾ | 7 |
| 2 | ਆਦਿ ਕਥਨ | 11 |
| 3 | ਨਮੋ ਲੋਕ ਮਾਤਾ | 21 |
| | – ਆਦਿ ਸ਼ਕਤੀ ਦੀ ਮਹਿਮਾ | 21 |
| | – ਅਕਾਲ ਉਸਤਤ | 23 |
| | – ਚੰਡੀ ਚਰਿਤ੍ਰ | 25 |
| | – ਚੰਡੀ ਚਰਿਤ੍ਰ ਦਾ ਮਹਾਤਮ | 30 |
| | – ਗਿਆਨ ਪ੍ਰਬੋਧ | 32 |
| | – ਚੌਬੀਸ ਅਉਤਾਰ | 32 |
| | – ਕ੍ਰਿਸ਼ਨਾਵਤਾਰ | 33 |
| | – ਪਾਰਸਨਾਥ ਅਵਤਾਰ | 37 |
| | – ਪਖਯਾਨ ਚਰਿਤ੍ਰ | 39 |
| | – ਉਗ੍ਰਦੰਤੀ | 42 |
| | – ਆਦਿ ਸ਼ਕਤੀ ਅਨਾਦਿ ਹੈ | 51 |
| | – ਉਹ ਸਰਬ ਵਿਆਪੀ ਹੈ | 52 |
| | – ਨਿਰੰਜਨ ਪੁਰਖ ਦੀ ਸ਼ਕਤੀ | 53 |
| | – ਭਗਵਤੀ ਸ਼ਕਤੀ ਦੇ ਅਨੰਤ ਨਾਮ | 55 |
| | – ਸੁੰਦਰਤਾ | 56 |
| | – ਇੱਛਾ ਪੂਰਕ | 61 |
| | – ਦੇਵੀ ਮਾਤਾ ਦਾ ਵਾਹਨ—ਸ਼ੇਰ | 62 |
| 4 | ਦੇਵੀ ਜੂ ਕੀ ਉਸਤਤ | 64 |
| 5 | ਚੰਡੀ ਚਰਿਤ੍ਰ ਉਸਤਤ | 101 |
| 6 | Bhagwati - The Primal Power | 107 |

ਪੜੈ ਯਾਹਿ ਬਿੱਦਯਾਰਥੀ ਬਿੱਦਯ ਹੇਤੰ।।
ਲਹੈ ਸਰਬ ਸਾਸਤ੍ਰਾਨ ਕੋ ਮਧਯ ਚੇਤੰ।।
ਜਪੈ ਜੋਗ ਸਨਯਾਸ ਬੈਰਾਗ ਕੋਈ।।
ਤਿਸੈ ਸਰਬ ਪੁੰਨਯਾਨ ਕੋ ਪੁੰਨ ਹੋਈ।।

।।ਦੋਹਰਾ।।

ਜੇ ਜੇ ਤੁਮਰੇ ਧਿਆਨ ਕੋ ਨਿੱਤ ਉਠਿ ਧਿਐ ਹੈਂ ਸੰਤ।।
ਅੰਤ ਲਹੈਂਗੇ ਮੁਕਤਿ ਫਲੁ ਪਾਵਹਿੰਗੇ ਭਗਵੰਤ।।

# ਭੂਮਿਕਾ

ਪੰਜਾਬੀ ਪਾਠਕ ਜਗਤ ਵਿੱਚ ਇਹ ਗੱਲ ਪ੍ਰਚਲਤ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਮਹਾਰਾਜ ਦੀ ਬਾਣੀ ਬੜੀ ਸਖ਼ਤ ਹੈ। ਸਖ਼ਤ ਤੋਂ ਉਨ੍ਹਾਂ ਦਾ ਭਾਵ ਸ਼ਾਇਦ ਮੁਸ਼ਕਿਲ ਤੋਂ ਹੈ। ਇਹ ਮੁਸ਼ਕਲ ਦੋ ਕਾਰਣਾ ਕਰਕੇ ਹੈ ਇੱਕ ਭਾਸ਼ਾ ਦੀ ਮੁਸ਼ਕਿਲ ਅਤੇ ਦੂਜੀ ਗੂੜ ਅਧਿਆਤਮਕ ਵਿਸ਼ੇ ਦੀ ਚਿੰਨ੍ਹਾਤਮਿਕ ਪ੍ਰਗਟਾਅ। ਇਸੇ ਕਰਕੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਮੁਕਾਬਲੇ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਪਠਨ-ਪਾਠਨ ਘੱਟ ਕੀਤਾ ਜਾਂਦਾ ਹੈ ਕਿਉਂਕਿ ਸਹਿਜ ਭਾਅ ਨਾਲ ਇਨ੍ਹਾਂ ਦੇ ਬਾਣੀ ਚੋਂ ਅਰਥਾਂ ਦੇ ਦੀਦਾਰ ਨਹੀਂ ਹੁੰਦੇ। ਐਨੀ ਬਾਣੀ ਦੇ ਅਰਥ ਜਾਂ ਤਾਂ ਕੋਈ ਸਾਧਕ ਉਸ ਅਵਸਥਾ ਨੂੰ ਮਾਣ ਚੁੱਕਾ ਹੋਵੇ ਉਸ ਨੂੰ ਹੁੰਦੇ ਹਨ ਜਾਂ ਉਸਨੂੰ ਜਿਸਨੂੰ ਉਸ ਰਾਹ ਲੰਘਿਆ ਕੋਈ ਸਾਧਕ ਜਣਵਾਏ।

ਸਾਧਨਾ, ਸਿਮਰਨ ਸਭ ਬਖਸ਼ਿਸ਼ ਦੀਆਂ ਬਰਕਤਾਂ ਨੇ। ਸਾਧਕ ਦੀ ਕੋਈ ਆਪਣੀ ਵਡਿਆਈ ਨਹੀਂ ਹੁੰਦੀ ਕਿਉਂ ਕਿ ਜਿਸ ਤੋਂ ਉਹ ਸਾਧਨਾ ਕਰਵਾਉਣੀ ਚਾਹੁੰਦਾ ਹੈ ਸਿਰਫ਼ ਉਹ ਹੀ ਕਰ ਸਕਦਾ ਹੈ। ਇਸ ਕਰਕੇ ਬਖ਼ਸ਼ਿਸ਼ ਤੇ ਸਤਿਗੁਰ ਦੀ ਕਿਰਪਾ ਦੋਵੇਂ ਹੀ ਬਹੁਤ ਜ਼ਰੂਰੀ ਹਨ। ਭਾਈ ਗੁਰਦਾਸ ਜੀ ਲਿਖਦੇ ਨੇ-

*ਪਹਿਲਾਂ ਬਾਬੇ ਪਾਇਆ ਬਖ਼ਸ਼ ਦਰ*
*ਪਿਛੋਂ ਕੀਤੀ ਘਾਲਿ ਕਮਾਈ।*
*ਭਾਰੀ ਕਰੀ ਤਪਸਿਆ*
*ਰੇੜਾਂ ਦੀ ਗੁਰ ਕਰੀ ਵਛਾਈ।*

ਇਹ ਐਸਾ ਵਿਸ਼ਾ ਹੈ ਜਿੱਥੇ ਸਤਿਗੁਰ ਦੀ ਲੋੜ ਕਦਮ-ਕਦਮ ਉੱਤੇ ਹੁੰਦੀ ਹੈ। ਜਦੋਂ ਅਨੁਭਵ ਪ੍ਰੌੜ ਹੁੰਦਾ ਹੈ ਤਾਂ ਨਾਮ ਦਾ ਬੀਜ ਫੁੱਟਦਾ ਏ, ਸਾਧਨਾ ਦੇ ਰੁੱਖ ਨੂੰ ਮੇਵਾ ਲਗਦਾ ਏ। ਜਦ ਮਨ ਤੇ ਦਿਮਾਗ ਇੱਕ

ਸੁਰ ਹੁੰਦੇ ਹਨ ਤਾਂ ਸਾਧਕ ਆਪਣੇ ਅਰਥਾਂ ਨੂੰ ਸਾਹਮਣੇ ਖੜਾ ਕਰ ਦਿੰਦੇ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਰਚੀ ਗਈ ਸਾਰੀ ਬਾਣੀ ਵਿੱਚ ਕਿਸੇ ਇੱਕ ਚਰਿਤ੍ਰ ਨੂੰ ਲੈ ਕੇ ਵੱਖ-ਵੱਖ ਰੂਪਾਂ ਤੇ ਵੱਖ-ਵੱਖ ਪ੍ਰਸੰਗਾਂ ਵਿੱਚ ਜੇਕਰ ਸਭ ਤੋਂ ਵੱਧ ਬਾਣੀ ਰਚੀ ਗਈ ਹੈ ਤਾਂ ਉਹ ਹੈ ਚੰਡੀ ਜਾਂ ਦੁਰਗਾ ਦੇ ਚਰਿਤਰ ਨੂੰ ਲੈ ਕੇ। ਆਮ ਪਾਠਕ ਇਹ ਸਮਝਦੇ ਹਨ ਕਿ ਇਹ ਬੀਰ ਰਸੀ ਬਾਣੀ ਹੈ ਅਤੇ ਇਸਦੇ ਅਧਿਆਤਮਕ ਪੱਖ ਨੂੰ ਨਜ਼ਰ ਅੰਦਾਜ਼ ਕਰਦੇ ਹਨ। ਅਸਲ ਵਿੱਚ ਇਹ ਅਧਿਆਤਮਕ ਕਾਵਿ ਜੋ ਜੀਵ ਨੂੰ ਬ੍ਰਹਮ ਨਾਲ ਮਿਲਾਉਣ ਵਾਲੀ ਸਾਧਨਾ ਕ੍ਰਮ ਦੀ ਬਾਣੀ ਹੈ। ਏਸੇ ਕਰਕੇ ਚੰਡੀ ਜਾਂ ਦੁਰਗਾ ਦੀ ਬਾਣੀ ਨਿਤਨੇਮ ਨਾਲ ਪੜ੍ਹਨ ਵਾਲੀ ਬਾਣੀ ਹੈ। ਅਕਾਲ ਪੁਰਖ ਸਾਹਿਬ ਸ੍ਰੀ ਸਤਿਗੁਰ ਰਾਮ ਸਿੰਘ ਜੀ ਮਹਾਰਾਜ ਦਾ ਹੁਕਮ ਵੀ ਹੈ ਕਿ ਇਸ ਬਾਣੀ ਯਾਨਿ 'ਚੰਡੀ ਦੀ ਵਾਰ' ਦਾ ਪਾਠ ਵੀ ਬਾਕੀ ਬਾਣੀਆਂ ਨਾਲ ਨੇਮ ਨਾਲ ਕੀਤਾ ਜਾਵੇ। ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਆਪ ਵੀ ਫ਼ਰਮਾਉਂਦੇ ਹਨ-

**ਦੁਰਗਾ ਪਾਠ ਬਣਾਇਆ ਸਭੈ ਪਉੜੀਆਂ।।**
**ਫੇਰ ਨਾ ਜੂਨੀ ਆਇਆ ਜਿਨ ਇਹ ਗਾਇਆ।।**

ਇਨ੍ਹਾਂ ਤੁਕਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਇਸ ਬਾਣੀ ਦਾ ਪਾਠ ਆਵਾਗਵਨ ਤੋਂ ਮੁਕਤੀ ਦਾ ਆਧਾਰ ਹੈ ਤੇ ਮੁਕਤੀ ਤਦ ਮਿਲਦੀ ਹੈ ਜਦ ਜੀਵ ਬ੍ਰਹਮ ਨਾਲ ਅਭੇਦ ਹੋ ਜਾਂਦਾ ਹੈ। ਦੁਰਗਾ ਉਹ ਸ਼ਕਤੀ ਹੈ ਜੋ ਚਹੁੰਆਂ ਯੁਗਾਂ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਵਿਚਰਦੀ ਰਹੀ ਹੈ ਅਤੇ ਯੁਗਾਂ ਤੋਂ ਪਹਿਲਾਂ ਵੀ ਸੀ। ਆਪਣੇ ਪ੍ਰਸਿੱਧ ਗ੍ਰੰਥ 'ਪਰਮਾਰਥ ਸਾਗਰ' ਵਿੱਚ ਸ਼੍ਰੋਮਣੀ ਭਗਤ ਸ੍ਰੀ ਕਬੀਰ ਜੀ ਇਸੇ ਸ਼ਕਤੀ ਬਾਰੇ ਲਿਖਦੇ ਹਨ। ਨਿਰੰਜਨ ਤੇ ਇਸ ਸ਼ਕਤੀ ਦੇ ਮੇਲ ਨਾਲ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਪੈਦਾ ਹੋਏ ਫਿਰ ਨਿਰੰਜਨ ਇਨ੍ਹਾਂ ਨੂੰ ਛੱਡ ਕੇ ਅਲੋਪ ਹੋ ਗਏ ਇਹ ਕਹਿ ਕੇ ਜਦੋਂ ਵੀ 'ਸ਼ਕਤੀ' ਉਨ੍ਹਾਂ ਨੂੰ ਯਾਦ ਕਰੇਗੀ ਤਾਂ ਨਿਰੰਜਨ ਦਰਸ਼ਨ ਦੇਣਗੇ। ਬਾਕੀਆਂ ਨੂੰ ਵੀ ਦਰਸ਼ਨ ਸਿਰਫ਼ ਦੇਵੀ ਕਰਕੇ ਹੀ ਹੋਣਗੇ। ਦਸਵੇਂ ਗੁਰਾਂ ਦਾ ਵੀ ਫ਼ਰਮਾਨ ਹੈ-

**ਸਰਬਕਾਲ ਹੈ ਪਿਤਾ ਅਪਾਰਾ।।**

**ਦੇਬਿ ਕਾਲਕਾ ਮਾਤ ਹਮਾਰਾ।।**

ਜਿਵੇਂ ਮੈਂ ਪਹਿਲਾਂ ਅਰਜ਼ ਕਰ ਚੁੱਕਾ ਹਾਂ ਕਿ ਇਹ ਬਾਣੀ ਸਾਧਨਾ ਦੀ ਬਾਣੀ ਹੈ ਸਾਧਕ ਸਤਿਗੁਰੂ ਦੀ ਕਿਰਪਾ ਨਾਲ ਮੂਲਾਧਾਰ ਚੱਕਰ ਤੋਂ ਲੈ ਕੇ ਆਗਿਆ ਚੱਕਰਾਂ ਨੂੰ ਪਾਰ ਕਰਦਾ ਹੋਇਆ ਅੱਗੇ ਪੁੱਜਦਾ ਹੈ ਤਾਂ ਇਸੇ ਸ਼ਕਤੀ ਦੇ ਦਰਸ਼ਨ ਹੁੰਦੇ ਹਨ, ਦਸਵੇਂ ਗੁਰਾਂ ਨੇ ਚੰਡੀ ਦੀ ਵਾਰ 'ਚ ਕਿਰਪਾ ਕੀਤੀ ਹੈ ਕਿ-

**ਚੰਡ ਚਿਤਾਰੀ ਕਾਲਿਕਾ**
**ਮਨ ਬਹਲਾ ਰੋਸ ਬਢਾਇ ਕੈ।।**
**ਨਿਕਲੀ ਮੱਥਾ ਫੋੜਿ ਕੈ**
**ਜਣੁ ਫਤੇ ਨੀਸਾਣ ਬਜਾਇ ਕੈ।।**

ਪ੍ਰਿੰਸੀਪਲ ਬੇਅੰਤ ਕੌਰ ਜੀ ਉੱਤੇ ਅਕਾਲ ਪੁਰਖ ਦੀ ਬਖ਼ਸ਼ਿਸ਼ ਹੈ ਤੇ ਸ੍ਰੀ ਸਤਿਗੁਰ ਜਗਜੀਤ ਸਿੰਘ ਮਹਾਰਾਜ ਦੀ ਅਪਾਰ ਕਿਰਪਾ ਹੈ ਜਿਨ੍ਹਾਂ ਨੇ ਪ੍ਰਿੰਸੀਪਲ ਸਾਹਿਬਾਂ ਤੋਂ ਇਸ ਬਾਣੀ ਉਤੇ ਕੰਮ ਕਰਵਾਇਆ ਹੈ। ਇਹ ਕੰਮ ਬੜੇ ਸੁਆਦਲੇ ਅਤੇ ਸਰਲ ਸ਼ਬਦਾਂ 'ਚ ਹੋਇਆ ਹੈ ਸ਼ਬਦਾਂ ਦੀ ਗਹਿਰਾਈ ਤੱਕ ਪੁੱਜਕੇ ਉਹਨਾਂ ਦੇ ਸਹੀ ਅਰਥ ਕੀਤੇ ਗਏ ਹਨ ਜਿਵੇਂ-

**ਦੇਹ ਸ਼ਿਵਾ ਬਰ ਮੋਹਿ ਇਹੈ**
**ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।।**
**ਨ ਡਰੋਂ ਅਰਿ ਸੋਂ ਜਬ ਜਾਇ ਲਰੋਂ**
**ਨਿਸਚੈ ਕਰ ਅਪਨੀ ਜੀਤ ਕਰੋਂ।।**
**ਅਰੁ ਸਿਖ ਹੌਂ ਅਪਨੇ ਹੀ ਮਨ ਕੋ**
**ਇਹ ਲਾਲਚ ਹਉ ਗੁਨ ਤਉ ਉਚਰੋਂ।।**
**ਜਬ ਆਵ ਕੀ ਅਉਧ ਨਿਦਾਨ ਬਨੈ**
**ਅਤਿ ਹੀ ਰਨ ਮੈ ਤਬ ਜੂਝ ਮਰੋਂ।।**

ਇੱਥੇ 'ਸ਼ਿਵਾ' ਸ਼ਬਦ ਬਾਰੇ ਆਮ ਪਾਠਕ ਇਸ ਭੁਲੇਖੇ ਵਿੱਚ ਨੇ ਕਿ ਇਹ ਸ਼ਿਵ ਵਾਸਤੇ ਵਰਤਿਆ ਗਿਆ ਹੈ। ਪਰ ਬੇਅੰਤ ਕੌਰ ਜੀ ਨੇ ਇਸ ਸ਼ਬਦ ਦੀ ਰੂਹ ਤੱਕ ਅਪੜਕੇ ਇਹ ਉਜਾਗਰ ਕੀਤਾ ਹੈ ਕਿ ਸ਼ਿਵਾ ਸ਼ਕਤੀ ਨੂੰ ਸੰਬੋਧਨ ਹੈ ਸ਼ਿਵ ਨੂੰ ਨਹੀਂ। ਮੈਨੂੰ ਪਰਤੀਤ ਹੁੰਦਾ ਹੈ ਕਿ ਇਸ

ਬਾਣੀ ਬਾਰੇ ਸ੍ਰੀ ਸਤਿਗੁਰੂ ਜੀ ਅਤੇ ਦਸਵੇਂ ਪਾਤਸ਼ਾਹ ਜੀ ਨੇ ਪ੍ਰਿੰਸੀਪਲ ਸਾਹਿਬਾਂ ਨੂੰ ਆਪ ਸਪਸ਼ਟਤਾ ਬਖ਼ਸ਼ੀ ਹੈ ਜੋ ਆਪ ਜੀ ਨੇ 'ਦਸਮ ਗ੍ਰੰਥ' ਦੀ ਇਸ ਬਾਣੀ ਨੂੰ ਆਮ ਪਾਠਕਾਂ ਦੇ ਸਮਝਣ ਗੋਚਰੀ ਕੀਤਾ ਹੈ। ਮਾਂ ਦੁਰਗਾ ਦੇ ਭਗਤਾਂ ਪ੍ਰੇਮੀਆਂ ਤੇ ਸਾਧਕਾਂ ਲਈ ਇਹ ਉੱਤਮ ਭੇਟ ਹੈ। ਖੋਜ ਵਾਲਿਆਂ ਲਈ ਇਹ ਪੁਸਤਕ ਆਧਾਰ ਬਣੇਗੀ। ਇਸ ਅਨੂਠੇ ਕੰਮ ਵਾਸਤੇ ਮੈਂ ਉਨ੍ਹਾਂ ਨੂੰ ਮੁਬਾਰਕ ਤੇ ਨਿੱਘਾ ਸਤਿਕਾਰ ਪੇਸ਼ ਕਰਦਾ ਹਾਂ।

ਮਿਤੀ
8-12-2002

**ਹਰਿੰਦਰ ਪਤੰਗਾ**
ਅਡੀਸ਼ਨਲ ਡਾਇਰੈਕਟਰ ਪਬਲੀਕੇਸ਼ਨਜ਼,
ਗੌਰਮਿੰਟ ਆਫ਼ ਇੰਡੀਆ,
ਨਵੀਂ ਦਿੱਲੀ

# ਆਦਿ ਕਥਨ

ਮਾਤਾ ਦਾ ਨਾਮ ਲੈਂਦਿਆਂ ਹੀ ਇੱਕ ਉਹ ਸੁੰਦਰ ਮੂਰਤ ਅੱਖਾਂ ਸਾਹਮਣੇ ਸਾਕਾਰ ਹੋ ਜਾਂਦੀ ਹੈ, ਜੋ ਅਸੀਮ ਪਿਆਰ, ਵਾਤਸਲਯ, ਸਨੇਹ, ਨਿੱਘ ਅਤੇ ਮਮਤਾ ਨਾਲ ਲਬਾ-ਲਬ ਹੈ। ਉਸਦੇ ਦਰਸ਼ਨ ਪ੍ਰਾਪਤ ਕਰਕੇ ਮਨ ਤ੍ਰਿਪਤ, ਨਿਹਾਲ, ਅਨੰਦਮਗਨ, ਨਿਸਚਿੰਤ ਅਤੇ ਇਸ ਤਰ੍ਹਾਂ ਸ਼ਾਂਤ ਹੋ ਜਾਂਦਾ ਹੈ, ਜਿਵੇਂ ਹਰ ਤਰ੍ਹਾਂ ਦੇ ਸੁਖਾਂ ਦੀ ਉਪਲਬਧੀ ਹੋ ਗਈ ਹੋਵੇ। ਜਦੋਂ ਦੈਵੀ ਗੁਣਾਂ ਨਾਲ ਸੰਪੰਨ ਅਧਿਆਤਮਕ, ਰੂਹਾਨੀਅਤ ਭਰਪੂਰ ਆਦਿ ਸ਼ਕਤੀ ਜਗਤ ਮਾਤਾ, ਲੋਕ ਮਾਤਾ, ਉਸ ਅਕਾਲ ਪੁਰਖ ਪ੍ਰਭੂ ਦੀ ਸ਼ਕਤੀ ਰਾਣੀ, ਪ੍ਰਮੁੱਖ ਨਿਜ ਵਜੀਰਨ, ਨਿਕਟਵਰਤੀ, ਅਲਖ ਕਰਤਾਰਣੀ, ਨਿਰੰਜਨ ਸਰੂਪਾ, ਹਰਿ ਹਰਿ ਜਪਣ ਵਾਲੀ ਖ਼ਾਸ ਭਗਤਣੀ, ਭਗਵਤੀ, ਪ੍ਰਮ-ਪ੍ਰੱਗਿਆ ਮਾਤਾ ਦਾ ਸਾਖਿਆਤਕਾਰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਰਚਿਤ ਸ੍ਰੀ ਦਸਮ-ਗ੍ਰੰਥ ਸਾਹਿਬ ਵਿੱਚ ਕਰਾਉਣ ਦੀ ਬਖਸ਼ਿਸ਼ ਕਰਨ ਤਾਂ ਫਿਰ ਪਾਠਕ ਅਤਿ ਕ੍ਰਿਤ ਕ੍ਰਿਤਯ, ਨਿਹਾਲ ਅਤੇ ਵਿਸਮਾਦਿਤ ਕਿਉਂ ਨਾ ਹੋ ਜਾਣ। ਇਹ ਲੋਕ ਮਾਤਾ ਸਾਰੇ ਵਿਸ਼ਵ ਨੂੰ ਉਤਪੰਨ ਕਰਦੀ ਹੈ, ਪਾਲਣ ਪੋਸ਼ਣ ਕਰਦੀ ਹੈ ਅਤੇ ਹਰ ਤਰ੍ਹਾਂ ਨਾਲ ਪ੍ਰਤਿਪਾਲਦੀ ਹੈ। ਸਾਰਾ ਵਿਸ਼ਵ ਇਸਦੇ ਪ੍ਰਚੰਡ ਤੇਜ ਅਤੇ ਪ੍ਰਕਾਸ਼ ਨਾਲ ਪ੍ਰਜ੍ਵਲਿਤ ਹੋ ਰਿਹਾ ਹੈ ਅਤੇ ਇਸਦਾ ਨਿਵਾਸ ਸਭ ਦੇ ਹਿਰਦਿਆਂ ਅੰਦਰ ਹੈ।

- **ਤੁਹੀ ਸਭ ਘਟਨ ਮੋ ਨਿਰਾਲਮ ਪ੍ਰਕਾਸੀ।।**
- **ਤੁਹੀ ਘਟ ਘਟੇ ਦੇਵਿ ਦੁਰਗੇ ਅਨੂਪਾ।।**
- **ਤੁਹੀ ਵਿਸ਼੍ਵ ਭਰਣੀ ਤੁਹੀ ਜਗ ਪ੍ਰਕਾਸੀ।।**
- **ਤੁਹੀ ਜਗ ਸਕਲ ਮਹਿ ਰਮੰਤੀ ਅਨੂਪੰ।।**

ਲੋਕ ਮਾਤਾ ਦੀ ਮਹਿਮਾ ਅਨੰਤ ਅਤੇ ਅਪਰੰਪਾਰ ਹੈ, ਇਹ ਸਾਰੇ ਵਿਸ਼ਵ ਨੂੰ ਲੋੜੀਦੀਆਂ ਵਸਤੂਆਂ ਪ੍ਰਦਾਨ ਕਰਕੇ ਸੰਭਾਲ ਕਰਦੀ ਹੈ।

**ਤੁਹੀ ਜਗਤ ਜਨਨੀ ਅਨੰਤੀ ਅਕਾਲੰ।।**
**ਤੁਹੀ ਅੰਨ ਦੈਨੀ ਸਭਨ ਕੋ ਸਮਾਲੰ।।**

ਜਗਤ ਜਨਨੀ ਆਪਣਿਆਂ ਬੱਚਿਆਂ ਦੀ ਸੰਭਾਲ ਬੜੇ ਸੁਚਾਰੂ ਢੰਗ ਨਾਲ ਕਰਦੀ ਹੈ ਅਤੇ ਉਹਨਾਂ ਨੂੰ ਹਰ ਤਰ੍ਹਾਂ ਨਾਲ ਸੁਰੱਖਿਆ ਪ੍ਰਦਾਨ ਕਰਦੀ ਹੈ। ਉਹ ਅਤਿ ਕ੍ਰਿਪਾਲੂ, ਦਿਆਲੂ ਅਤੇ ਮਿਹਰਬਾਨ ਹੈ।

**ਤੁਹੀ ਭਰਣ ਪੋਖਣ ਸਭਨ ਪਰ ਕ੍ਰਿਪਾਲੀ।।**

ਲੋਕ ਮਾਤਾ ਜਗਤ ਵਿੱਚ ਵਿਚਰ ਰਹੇ ਜੀਵਾਂ ਦੇ ਪਾਪਾਂ ਦਾ ਖੰਡਨ ਕਰਦੀ ਹੈ ਅਤੇ ਸਾਰੇ ਜਗਤ ਦੇ ਉਦਰ ਨੂੰ ਭਰਨ ਪੋਸ਼ਣ ਕਰਦੀ ਹੈ।

- **ਤੁਹੀ ਪਾਪ ਖੰਡਨ ਉਦਰ ਜਗਤ ਭਰਣੀ।।**
- **ਤੁਹੀ ਸਭ ਜਗਤ ਕੀ ਕਰਹਿ ਪ੍ਰਤਿਪਾਲੀ।।**
- **ਤੁਹੀ ਸਭ ਜਗਤ ਕੇ ਕਰਹਿ ਸਿੱਧ ਕਾਜਾ।।**

ਰਿੱਧੀਆਂ ਸਿੱਧੀਆਂ ਦੀ ਸੁਆਮਿਨੀ ਭਗਵਤੀ ਮਾਤਾ ਸਾਰੀ ਲੁਕਾਈ ਦੇ ਦੁੱਖਾਂ ਦਾ, ਕਸ਼ਟਾਂ ਦਾ, ਪੀੜਾਂ ਦਾ, ਰੋਗਾਂ ਸੋਗਾਂ ਦਾ, ਕਲੇਸ਼ਾਂ ਦਾ, ਭਰਮਾਂ ਦਾ ਅਤੇ ਹਰ ਤਰ੍ਹਾਂ ਦੇ ਦੁੱਖਾਂ ਦਾ ਨਾਸ ਕਰਕੇ ਸਾਰੇ ਜਗਤ ਵਿੱਚ ਸੁਖ ਵਰਤਾਂਉਂਦੀ ਹੈ।

**ਨਮੋ ਦੋਖ ਦਾਹੀ ਨਮੋ ਦੁਖਯ ਹਰਤਾ।।**

ਇਸ ਤਰ੍ਹਾਂ ਜਗਤ ਜਨਨੀ, ਅਨੰਦਾਯਨੀ, ਅਨੰਦਮਈ ਜਗਤ ਮਾਤਾ ਦੀ ਛਤਰ-ਛਾਂ ਹੇਠ ਸਾਰੀ ਲੁਕਾਈ, ਸਾਰੀ ਮਾਨਵਤਾ ਦਾ ਪਾਲਣ ਪੋਸ਼ਣ ਹੋ ਰਿਹਾ ਹੈ।

ਆਦਿ ਸ਼ਕਤੀ ਦੁਰਗਾ ਮਾਤਾ ਸਤਿਜੁਗ, ਤ੍ਰੇਤਾ, ਦੁਆਪਰਿ ਸਭ ਜੁਗਾਂ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਵਿਚਰਦੀ ਹੋਈ ਆਪਣੀ ਕਿਰਪਾ ਸਦਕਾ ਆਪਣੇ ਭਗਤਾਂ ਦਾ ਉੱਧਾਰ ਕਰਦੀ ਰਹਿੰਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਪੂਰਬਲੇ ਜਨਮ ਵਿੱਚ ਦੁਸ਼ਟ ਦਮਨ ਦੇ ਰੂਪ ਵਿੱਚ ਦੁਰਗਾ ਮਾਤਾ ਦੇ ਸਨੇਹ ਦੇ ਪਾਤਰ ਰਹੇ ਹਨ। ਭਾਈ ਸੰਤੋਖ ਸਿੰਘ ਜੀ ਸ੍ਰੀ ਗੁਰ ਪ੍ਰਤਾਪ ਸੂਰਜ ਵਿੱਚ ਇਸ ਭੇਟ ਵਾਰਤਾ ਨੂੰ ਇਸ ਤਰ੍ਹਾਂ ਲਿਖਦੇ ਹਨ। ਦੇ ਵੀ ਰਕਤਬੀਜ ਦੈਂਤ ਨਾਲ ਯੁੱਧ ਕਰਦਿਆਂ-ਕਰਦਿਆਂ ਅਸੰਖਯ ਦੈਤਾਂ ਨੂੰ ਮਾਰ ਕੇ ਉੱਥੋਂ ਅਲੋਪ ਹੋ ਗਈ ਤੇ ਵਿੰਧਯਾਚਲ ਪਰਬਤ ਤੇ ਜਾ ਨਿਵਾਸ ਕੀਤਾ। ਉੱਥੇ ਬੈਠ ਕੇ ਘੋਰ ਤਪੱਸਿਆ ਵਿੱਚ ਮਗਨ ਹੋ ਗਈ। ਦੈਤਾਂ ਨੇ ਦੇਵੀ ਦੀ ਭਾਲ ਸ਼ੁਰੂ ਕਰ ਦਿੱਤੀ ਅਤੇ ਉਸਨੂੰ ਲੱਭਣ ਵਿੱਚ

ਅਸਫਲ ਰਹੇ। ਸਮੁੰਡ ਰਿਖੀ ਸਮਾਧੀ ਮਗਨ ਹੋ ਕੇ ਤਪੱਸਿਆ ਵਿੱਚ ਲਿਵਲੀਨ ਸਨ। ਰਿਖੀ ਕੋਲ ਪਹੁੰਚ ਕੇ ਦੈਤਾਂ ਨੇ ਦੇਵੀ ਬਾਰੇ ਅਪਸ਼ਬਦ ਕਹੇ। ਸਮੁੰਡ ਰਿਖੀ ਨੇ ਉਨ੍ਹਾਂ ਦੈਤਾਂ ਨੂੰ ਦੇਵੀ ਦੀ ਮਹਿਮਾ ਅਤੇ ਅਪਾਰ ਸ਼ਕਤੀ ਬਾਰੇ ਦੱਸਿਆ, ਪਰ ਉਹ ਮੂਰਖ ਦੈਂਤ ਦੇਵੀ ਦੀ ਉਪਮਾ ਨਾ ਸਹਾਰ ਸਕੇ ਅਤੇ ਸਮੁੰਡ ਰਿਖੀ ਨੂੰ ਮਾਰਨ ਲਈ ਭੱਜੇ। ਰਿਖੀ ਨੇ ਅੰਤਰ ਧਿਆਨ ਹੋ ਕੇ ਅਕਾਲ ਪੁਰਖ ਪ੍ਰਭੂ ਦੀ ਅਰਾਧਨਾ ਕੀਤੀ। ਖੱਲ ਦੇ ਬਣੇ ਹੋਏ ਆਸਨ ਨੂੰ ਝਾੜਿਆ ਅਤੇ ਉਸ ਵਿੱਚੋਂ ਬੜੇ ਤੇਜ ਵਾਲਾ ਧਨੁਖ ਧਾਰੀ ਪੁਰਖ ਪੈਦਾ ਹੋ ਗਿਆ ਅਤੇ ਉਸਨੇ ਦੈਂਤਾਂ ਨਾਲ ਯੁੱਧ ਕਰਨਾ ਸ਼ੁਰੂ ਕਰ ਦਿੱਤਾ। ਇਹ ਘੋਰ ਯੁੱਧ ਦਸ ਲੱਖ ਪੰਜ ਹਜ਼ਾਰ ਸਾਲ ਤਕ ਚੱਲਿਆ। ਉੱਧਰ ਦੇਵੀ ਆਪਣੀ ਤਪੱਸਿਆ ਪੂਰਨ ਕਰਕੇ ਯੁੱਧ ਵਿੱਚ ਕੁੱਦ ਪਈ। ਬੜਾ ਵਿਕਰਾਲ ਯੁੱਧ ਹੋਇਆ ਅਤੇ ਆਦਿ ਦੇਵੀ ਅਤੇ ਉਸ ਧਨੁਖ ਧਾਰੀ ਮਹਾਂਪੁਰਖ ਨੇ ਮਿਲਕੇ ਦੈਤਾਂ ਨੂੰ ਮਾਰ ਮੁਕਾਇਆ। ਦੇਵੀ ਬਹੁਤ ਪ੍ਰਸੰਨ ਹੋਈ ਅਤੇ ਉਸਨੇ ਇਹ ਬਚਨ ਕੀਤਾ।

ਭਾਈ ਸੰਤੋਖ ਸਿੰਘ ਜੀ ਇਸ ਦਾ ਵਰਣਨ ਗੁਰ ਪ੍ਰਤਾਪ ਸੂਰਜ ਵਿੱਚ ਇਸ ਤਰ੍ਹਾਂ ਕਰਦੇ ਹਨ-

- *ਹੇ ਤਪਸੀ ਕੇ ਤਪੁ ਪੁਰਸ਼ੋਤਮ*
  *ਅਬਿਨਾਸੀ ਕੀ ਅੰਸ ਸਮੇਤ।*
- *ਕੀਨਸਿ ਬਹੁ ਸਹਾਇਤਾ ਮੇਰੀ*
  *ਹਤਿ ਕੈ ਦੈਤ ਭੀਮ ਸਮੁਦਾਇ।*
  *ਏਕ ਬੇਰ ਤੁਮ ਮੋਹਿ ਬੁਲਾਵਹੁ*
  *ਤਬਿ ਆਵਹੁੰਗੀ ਮੈ ਹਰਖਾਇ।*
  *ਮੇਰੀ ਬਹੁ ਪ੍ਰਸੰਨਤਾ ਤੁਵ ਪਰ*
  *ਬਰੰਬ੍ਰਹੂ ਲਿਹੁ ਜਿਮ ਉਰ ਆਇ।*
  *ਅਬਿ ਸਰੀਰ ਜੋ ਧਾਰਨਿ ਕੀਨੋ*
  *ਚੀਰੰਜੀਵ ਹੋਵਹੁ ਸੁਖ ਪਾਇ।*
  *ਜਦਾ ਚਹਹੁ ਚਿਤ ਤਦਾ ਤਿਆਗਹੁ*
  *ਲਾਖੋ ਸੰਮਤ ਜਰਾ ਨ ਆਇ।*
  *ਤਪਨ ਤਪਹੁ ਅਤਿ ਉਗ੍ਰ ਤੇਜ ਹੁਇ*
  *ਦੁਸ਼ਟ ਦਮਨ ਨਿਜ ਨਾਮ ਧਰਾਇ।*

- *ਦੁਸ਼ਟ ਦਮਨ ਤੇ ਦੇਵੀ ਸੁਨਿ ਕਰਿ*
*ਕਹੀ ਭਵਿੱਖਯਤ ਬਾਤ ਸੁਨਾਇ।*
*ਪੂਰਬ ਭਾਗ ਚਤੁਰਥੇ ਜੁਗ ਕੋ*
*ਤਬੈ ਸਮੋ ਐਸੋ ਬਨਿਆਇ।*
*ਮੋਹਿ ਅਵਾਹਨ ਕੋ ਤੁਮ ਕਰਿ ਹੋ*
*ਅਭ ਬਾਂਛਤਿ ਬਰ ਕੋ ਚਿਤ ਚਾਹਿ।*
*ਮੈ ਤਥਿ ਸ਼ਬਦ ਪ੍ਰਕਾਸ਼ਨਿ ਕਰਕੈ*
*ਪ੍ਰਵਿਸ਼ਾਵੋ ਸਭਿ ਬਿਧਿ ਤੁਮ ਮਾਹਿ।*

ਦੇਵੀ ਅਤਿ ਪ੍ਰਸੰਨ ਹੋਈ ਅਤੇ ਉਸਨੇ ਇਸ ਪਰਮ ਯੋਧੇ ਨਾਲ ਇਹ ਵਾਇਦਾ ਕੀਤਾ ਕਿ ਜਦੋਂ ਵੀ ਉਹ ਉਸਨੂੰ ਸੱਦਣਗੇ, ਉਹ ਉਨ੍ਹਾਂ ਨੂੰ ਪ੍ਰਸੰਨਤਾ ਪੂਰਵਕ ਦਰਸ਼ਨ ਦੇਵੇਗੀ। ਇਸਦੇ ਨਾਲ ਹੀ ਉਸਨੇ ਇਸ ਸੂਰਬੀਰ ਵਰਿਆਮ ਯੋਧੇ ਦਾ ਨਾਮ ਦੁਸ਼ਟ ਦਮਨ ਰੱਖਿਆ, ਤੇ ਨਾਲ ਹੀ ਜਰਾ ਰਹਿਤ ਦੀਰਘ ਆਯੂ ਭੋਗਣ ਦਾ ਵਰ ਵੀ ਦਿੱਤਾ। ਦੇਵੀ ਨੇ ਫਿਰ ਭਵਿੱਖਤ ਵਾਕ ਦੁਸ਼ਟ ਦਮਨ ਨੂੰ ਕਹਿ ਸੁਨਾਏ ਕਿ ਉਹ ਜਦੋਂ ਕਲਿਜੁਗ ਦੇ ਵਿੱਚ ਪ੍ਰਗਟ ਹੋਣਗੇ, ਉਸ ਵੇਲੇ ਉਨ੍ਹਾਂ ਦੇ ਬੁਲਾਉਣ ਤੇ ਉਹ ਉਨ੍ਹਾਂ ਕੋਲ ਆਵੇਗੀ ਅਤੇ ਉਨ੍ਹਾਂ ਦੇ ਮਨੋਰਥ ਦੀ ਪੂਰਤੀ ਕਰੇਗੀ। ਸਮੁੰਡ ਰਿਖੀ ਨੇ ਕਲਿਜੁਗ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਰੂਪ ਵਿੱਚ ਅਵਤਾਰ ਧਾਰਨ ਕੀਤਾ ਅਤੇ ਦੁਸ਼ਟ ਦਮਨ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿੱਚ ਅਵਤਾਰ ਧਾਰਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਇਸ ਧਰਤੀ ਤੇ ਅਵਤਾਰ ਧਾਰਨ ਕੀਤਾ, ਉਸ ਵੇਲੇ ਜ਼ਬਰ, ਜ਼ੁਲਮ, ਅੱਤਿਆਚਾਰ ਅਤੇ ਤਸ਼ੱਦਦ ਦਾ ਬੋਲ ਬਾਲਾ ਸੀ। ਨਿਰਦੋਸ਼ ਲੋਕਾਂ ਨੂੰ ਪੀੜਿਤ ਕੀਤਾ ਜਾਂਦਾ, ਹਰ ਤਰ੍ਹਾਂ ਦੇ ਤਸੀਹੇ ਦਿੱਤੇ ਜਾਂਦੇ, ਅਤੇ ਵੇਲੇ ਦੀ ਹਕੂਮਤ ਸਭ ਨੂੰ ਇਸਲਾਮ ਕਬੂਲ ਕਰਨ ਲਈ ਮਜਬੂਰ ਕਰ ਰਹੀ ਸੀ। ਲੋਕਾਂ ਦੀ ਕੋਈ ਵਾਹ ਨਹੀਂ ਸੀ ਜਾ ਰਹੀ, ਅਤੇ ਇਹੋ ਜਿਹੀ ਲੁੱਟ, ਖਸੁੱਟ, ਅੱਤਿਆਚਾਰਾਂ ਤੋਂ ਦੁਖੀ ਹੋ ਕੇ ਲੋਕ ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿੱਚ ਗਏ। ਸੱਚੇ ਪਾਤਸ਼ਾਹ ਜੀ ਨੇ ਇਸ ਬਾਰੇ ਬੜੀ ਡੂੰਘੀ ਸੋਚ ਵਿਚਾਰ ਕੀਤੀ ਅਤੇ ਇਹ ਫੈਸਲਾ ਕੀਤਾ ਕਿ ਇਹੋ ਜਿਹੇ ਸਮੇਂ ਵਿੱਚ ਸ਼ਸਤ੍ਰਧਾਰੀ ਚੰਡੀ ਮਾਤਾ ਦੀ ਸਹਾਇਤਾ ਦੀ ਅਤਿ ਲੋੜ ਹੈ। ਔਖੇ ਪਲਾਂ ਵਿੱਚ ਆਦਿ

ਸ਼ਕਤੀ ਮਾਤਾ ਹੀ ਸਹਾਇਕ ਬਣ ਸਕਦੀ ਹੈ। ਇਸ ਲਈ ਉਸਦੀ ਅਰਾਧਨਾ ਕੀਤੀ ਜਾਵੇ। ਇੱਕ ਉਹੀ ਹੈ ਜੋ ਰਣਭੂਮੀ ਦੇ ਕਾਰਜਾਂ ਨੂੰ ਸਿੱਧ ਕਰ ਸਕਦੀ ਹੈ। ਇਸ ਲਈ ਮਲੇਛ ਦੂਰ-ਬੁੱਧੀ ਵਾਲੇ ਦੁਸ਼ਟਾਂ ਦਾ ਅੰਤ ਕਰਨ ਲਈ, ਜਗਤ ਮਾਤਾ ਦੀ ਪੂਜਾ, ਅਰਾਧਨਾ, ਉਪਾਸਨਾ ਅਤਿ ਅਵੱਸ਼ਕ ਹੈ। ਭਾਈ ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਇਸ ਤਰ੍ਹਾਂ ਲਿਖਦੇ ਹਨ-

*ਤੁਮਰੇ ਹਿਤ ਜਗਮਾਤ ਮਨਾਵੌਂ।*
*ਪੂਜ ਮਹਾਂ ਕਲਿ ਮਹਿਂ ਬਿਦਤਾਵੌਂ।*

ਜਗਤ ਮਾਤਾ ਨੂੰ ਮਨਾਉਣ ਦੇ ਪ੍ਰੋਗਰਾਮ ਅਰੰਭ ਹੋ ਗਏ। ਸੱਚੇ ਪਾਤਸ਼ਾਹ ਜੀ ਨੇ ਕੇਸ਼ਵ ਦਾਸ ਪੰਡਿਤ ਨੂੰ, ਜੋ ਕਿ ਚੰਡੀ ਦੇਵੀ ਦਾ ਬਹੁਤ ਸ਼ਰਧਾਲੂ ਭਗਤ ਸੀ, ਬੁਲਾਇਆ ਅਤੇ ਚੰਡੀ ਦੇਵੀ ਨੂੰ ਪ੍ਰਗਟ ਕਰਕੇ ਦਰਸ਼ਨ ਕਰਨ ਦਾ ਮੰਤਵ ਸਪਸ਼ਟ ਕੀਤਾ। ਇਹ ਸਾਰਾ ਕੰਮ ਵਿਧੀ ਪੂਰਵਕ, ਮਰਯਾਦਾ ਅਨੁਸਾਰ ਕਰਨ ਦਾ ਫੈਸਲਾ ਕੀਤਾ ਗਿਆ। ਪੰਡਿਤ ਨੇ ਸਤਿਗੁਰੂ ਜੀ ਕੋਲੋਂ ਇੱਕ ਲੱਖ ਰੁੱਪਈਆ ਦੱਛਣਾਂ ਦੇ ਰੂਪ ਵਿੱਚ ਮੰਗਿਆ ਅਤੇ ਲੋੜ ਅਨੁਸਾਰ ਧੂਪ ਦੀਪ ਹਵਨ ਲਈ ਲੋੜੀਂਦੀ ਸਮੱਗਰੀ ਦੀ ਮੰਗ ਕੀਤੀ ਜਿਸਦੀ ਪ੍ਰਵਾਨਗੀ ਉਸਨੂੰ ਦੇ ਦਿੱਤੀ ਗਈ। ਇਸ ਕੰਮ ਦਾ ਸ਼ੁਭ ਅਰੰਭ ਵੈਸਾਖ ਦੀ ਪੂਰਨਮਾਸ਼ੀ ਵੀਰਵਾਰ ਵਾਲੇ ਦਿਨ ਨੈਣਾਂ ਦੇਵੀ ਦੇ ਪਰਬਤ ਤੇ ਹੋਇਆ। ਅੰਮ੍ਰਿਤ ਵੇਲੇ ਤੋਂ ਸੱਚੇ ਪਾਤਸ਼ਾਹ ਜੀ ਹਵਨ ਦੇ ਕੋਲ ਆਸਨ ਤੇ ਸੁਭਾਇਮਾਨ ਹੋ ਕੇ ਚੰਡੀ ਮਾਤਾ ਦੇ ਧਿਆਨ ਵਿੱਚ ਲਿਵ ਜੋੜ ਕੇ ਪੰਜ ਪਹਿਰ ਤਕ ਧਿਆਨ ਮਗਨ ਰਹਿੰਦੇ। ਇਸ ਸਮੇਂ ਦੌਰਾਨ ਸਤਿਗੁਰੂ ਜੀ ਅਲਪ ਅਹਾਰ ਕਰਦੇ, ਬਹੁਤ ਘੱਟ ਸੌਂਦੇ ਅਤੇ ਭੁੰਜੇ ਹੀ ਬਿਰਾਜਦੇ। ਇਹ ਸਿਲਸਿਲਾ ਲਗਾਤਾਰ ਪੰਜ ਮਹੀਨਿਆਂ ਤਕ ਚਲਦਾ ਰਿਹਾ। ਇੱਕ ਵੇਰ ਰਾਤ ਵੇਲੇ ਸਤਿਗੁਰੂ ਜੀ ਨੂੰ ਦੇਵੀ ਮਾਤਾ ਨੇ ਸੁਪਨੇ ਵਿੱਚ ਦਰਸ਼ਨ ਦੇ ਕੇ ਇਸ ਤਰ੍ਹਾਂ ਬਚਨ ਕੀਤਾ-

*ਹੇ ਸੁਤ ! ਹੋਮਹੁ ਮੰਤ੍ਰ ਸਮੇਤਾ।*
*ਧਰਹੁ ਧਯਾਨ ਮੁਝ ਆਵਨਿ ਹੇਤਾ।*
*ਸਮੋ ਹੋਇ ਦਰਸ਼ਨ ਕੋ ਜਬੈ।*
*ਏਕ ਵਾਰ ਆਵੌਂ ਚਲਿ ਤਬੈ।*
*ਸਫਲ ਮਨੋਰਥ ਕਰਹੁਂ ਤੁਹਾਰਾ।*

*ਦੈ ਹੌਂ ਬਰ ਜਿਮ ਰਿਦੈ ਮਝਾਰਾ।*

ਉਸ ਦਿਨ ਤੋਂ ਉਪਰੰਤ ਸੱਚੇ ਪਾਤਸ਼ਾਹ ਜੀ ਨੇ ਬਾਰਾਂ ਬਾਰਾਂ ਪਹਿਰ ਲਗਾਤਾਰ ਹਵਨ ਕਰਦਿਆਂ ਦੇਵੀ ਮਾਤਾ ਦੇ ਚਰਨਾਂ ਵਿੱਚ ਜੁੜ ਕੇ ਅਰਾਧਨਾ ਕੀਤੀ। ਹਵਨ ਸਥਲ ਹੀ ਉਹਨਾਂ ਦਾ ਨਿਵਾਸ ਸਥਾਨ ਬਣ ਗਿਆ, ਅਤੇ ਆਪ ਜੀ ਨੇ ਉੱਥੇ ਹੀ ਹਰ ਤਰ੍ਹਾਂ ਦੇ ਮੌਸਮ ਨੂੰ ਆਪਣੇ ਤਨ ਉੱਤੇ ਸਹਾਰਿਆ। ਇਸ ਤਰ੍ਹਾਂ ਫੱਗਣ ਦਾ ਮਹੀਨਾ ਆ ਗਿਆ। ਸੱਚੇ ਪਾਤਸ਼ਾਹ ਜੀ ਨੇ ਨਿੰਦਰਾ ਨੂੰ ਤਿਆਗ ਦਿੱਤਾ ਅਤੇ ਸਾਰਾ ਸਮਾਂ ਦੇਵੀ ਜੀ ਦੀ ਉਸਤਤ ਅਨੇਕਾਂ ਨਾਵਾਂ ਅਤੇ ਵਿਸ਼ੇਸ਼ਣਾ ਰਾਹੀਂ ਉਚਾਰਨ ਕਰਨ ਲੱਗ ਪਏ ਅਤੇ ਬ੍ਰਹਮ ਕਵਚ ਦਾ ਜਾਪ ਵੀ ਕੀਤਾ। ਚੇਤਰ ਦੇ ਮਹੀਨੇ ਵਿੱਚ ਸ਼ੁਭ ਸਗਨਾਂ ਦੀ ਭਰਮਾਰ ਇੱਥੋਂ ਤਕ ਹੋ ਗਈ ਕਿ ਹਵਨ ਦੀਆਂ ਲਪਟਾਂ ਆਪਣੇ ਆਪ ਮਘਣ ਲੱਗ ਪਈਆਂ। ਕੇਸ਼ਵ ਦਾਸ ਪੰਡਿਤ ਨੇ ਕਿਹਾ ਕਿ ਹੁਣ ਦੇਵੀ ਦਰਸ਼ਨ ਦਾ ਸਮਾਂ ਬਹੁਤ ਨੇੜੇ ਆ ਗਿਆ ਹੈ। ਦਰਸ਼ਨਾਂ ਦੀ ਤਾਂਘ ਹੋਰ ਤੀਵਰ ਹੋ ਗਈ। ਅਨੇਕਾਂ ਮਣ ਘਿਓ ਅਤੇ ਸਮੱਗਰੀ ਨੇ ਵਾਤਾਵਰਨ ਨੂੰ ਸੁਗੰਧਿਮਈ ਅਤੇ ਸੁਹਾਵਣਾਂ ਬਣਾ ਦਿੱਤਾ ਅਤੇ ਇਹੋ ਜਿਹੇ ਸੁਹਾਵਣੇ ਰਮਣੀਯ ਵਾਤਾਵਰਨ ਵਿੱਚੋਂ ਦੇਵੀ ਜੀ ਦੇ ਦਰਸ਼ਨਾਂ ਦੀ ਮਹਿਕ ਆਉਣ ਲੱਗ ਪਈ। ਦਰਸ਼ਨਾਂ ਦੀ ਤਾਂਘ ਅਤੇ ਲਾਲਸਾ ਹੋਰ ਵਧ ਗਈ। ਮੱਸਿਆ ਤੋਂ ਬਾਅਦ ਨਵਰਾਤ੍ਰੇ ਆਏ ਅਤੇ ਸੱਚੇ ਪਾਤਸ਼ਾਹ ਜੀ ਇੱਕੋ ਆਸਣ ਤੇ ਬੈਠ ਕੇ ਧਿਆਨ ਮਗਨ ਰਹਿੰਦੇ। ਖਾਣਾ ਪੀਣਾ ਤਿਆਗ ਦਿੱਤਾ ਅਤੇ ਹਰ ਪਲ ਮਾਤਾ ਦੀ ਉਡੀਕ ਬਣੀ ਰਹਿੰਦੀ। ਜਦੋਂ ਅਸ਼ਟਮੀ ਦਾ ਦਿਨ ਆਇਆ, ਉਸ ਸਥਾਨ ਉੱਤੇ ਭੁਚਾਲ ਆਉਣੇ ਸ਼ੁਰੂ ਹੋ ਗਏ । ਡਰਪੋਕ ਲੋਕ ਉੱਥੋਂ ਭੱਜ ਗਏ। ਪੰਡਿਤ ਕੇਸ਼ਵ ਦਾਸ ਵੀ ਭੁਚਾਲ ਆਦਿ ਵੇਖ ਕੇ ਡਰ ਗਿਆ ਅਤੇ ਉੱਥੋਂ ਚਲਾ ਗਿਆ। ਸਤਿਗੁਰੂ ਜੀ ਇਕੱਲੇ ਹੀ ਉੱਥੇ ਰਹਿ ਗਏ ਅਤੇ ਅਡੋਲ ਆਪਣੇ ਆਸਣ ਉੱਤੇ ਬਿਰਾਜਮਾਨ ਹੋ ਕੇ ਹਵਨ ਕਰਦੇ ਹੋਏ ਚੰਡੀ ਦੀ ਉਸਤਤ ਉਚਾਰਨ ਕਰਦੇ ਰਹੇ। ਐਤਵਾਰ ਵਾਲੇ ਦਿਨ ਜਦੋਂ ਪ੍ਰਭਾਤ ਹੋ ਗਈ ਪ੍ਰਕਿਰਤੀ ਨੇ ਆਪਣੇ ਰੰਗ ਵਿਖਾਉਣੇ ਸ਼ੁਰੂ ਕਰ ਦਿੱਤੇ। ਜਿੱਥੇ ਸੱਚੇ ਪਾਤਸ਼ਾਹ ਜੀ ਆਸਣ ਉੱਤੇ ਬਿਰਾਜਮਾਨ ਸਨ ਉਹਨਾਂ ਦੇ ਕੋਲ ਬਿਜਲੀ ਜ਼ੋਰ ਦੀ ਲਿਸ਼ਕਦੀ ਅਤੇ ਕੜ ਕੜ ਕਰਦੀ ਹੋਈ ਆਪਣੀਆਂ ਚਮਕਾਂ ਬਿਖੇਰਦੀ, ਧਰਤੀ ਭੁਚਾਲ ਕਰਕੇ ਡਾਵਾਂਡੋਲ ਹੁੰਦੀ, ਬੱਦਲ ਗੜਗੜਾਹਟ ਕਰਦੇ, ਪਰ ਸਤਿਗੁਰੂ ਜੀ ਅਡੋਲ

ਸਿਮਰਨ ਵਿੱਚ ਲੀਨ ਰਹੇ। ਇਸ ਤਰ੍ਹਾਂ ਸਾਰਾ ਦਿਨ ਭੁਚਾਲ ਆਉਂਦੇ ਰਹੇ ਬੱਦਲ ਗਰਜਦੇ ਰਹੇ, ਹਨੇਰੀ ਤੁਫਾਨ ਨੇ ਸਾਰੇ ਵਾਤਾਵਰਨ ਵਿੱਚ ਹਲਚਲ ਮਚਾ ਦਿੱਤੀ ਪਰ ਸਤਿਗੁਰੂ ਜੀ ਅਡੋਲ ਸ਼ਾਂਤ ਚਿਤ ਸਮਾਧੀ ਮਗਨ ਰਹਿ ਕੇ ਦੇਵੀ ਜੀ ਦੀ ਉਸਤਤ ਵਿੱਚ ਮੰਤਰ ਦਾ ਜਾਪ ਕਰਦੇ ਰਹੇ ਅਤੇ ਨਿਰੰਤਰ ਹਵਨ ਦਾ ਪ੍ਰਵਾਹ ਚਲਦਾ ਰਿਹਾ। ਇਸ ਤਰ੍ਹਾਂ ਸਾਰਾ ਦਿਨ ਬਤੀਤ ਹੋ ਗਿਆ ਅਤੇ ਸੰਧਿਆ ਦਾ ਸਮਾਂ ਹੋ ਗਿਆ ਤੇ ਉਸ ਵੇਲੇ-

*ਪ੍ਰਗਟੀ ਜਗਰਾਨੀ ਸਭਿ ਗੁਨ ਖਾਨੀ,*
*ਜਨ ਬਰਦਾਨੀ ਭੂਰ ਪ੍ਰਭਾ।*

ਦੇਵੀ ਮਾਤਾ ਬੜੇ ਵਿਕਰਾਲ ਅਤੇ ਭਿਆਨਕ ਰੂਪ ਵਿੱਚ ਪ੍ਰਗਟ ਹੋਈ। ਸੱਚੇ ਪਾਤਸ਼ਾਹ ਜੀ ਨੇ ਜਗਦੰਬਾ ਦੀ ਜੈ ਜੈ ਕਾਰ ਦਾ ਉਚਾਰਨ ਕੀਤਾ ਅਤੇ ਉਸਦੇ ਉਸ ਰੂਪ ਨੂੰ ਆਪਣੇ ਹਿਰਦੇ ਅੰਦਰ ਵਸਾ ਕੇ ਆਪਣੇ ਨੇ ਤਰ ਮੂੰਦ ਲਏ।

*ਹਾਥ ਜੋਰਿ ਸਨਮੁਖ ਹੀ ਰਹੇ।*
*ਰਿਦੇ ਮਨੋਰਥ ਦੇਵੀ ਲਹੇ।*
*ਪਲਟਯੋ ਚਤਰਭੁਜੀ ਪੁਨ ਰੂਪ।*
*ਕੰਚਨ ਬਰਨੀ ਭਈ ਅਨੂਪ।*
*ਚੜ੍ਹੀ ਸਿੰਘ ਪਰ ਆਯੁਧ ਧਰੇ।*
*ਚਾਰ ਚੰਦ੍ਰ ਭਾਲਾ ਛਬਿ ਭਰੇ।*
*ਮਾਂਗ ਪੁੱਤ੍ਰ ਦੇਵੋਂ ਅਬਿ ਤੋਹੀ।*
*ਸੇਵਾ ਕਰਤਿ ਰਿਝਾਯੋ ਮੋਹੀ।*

ਸਤਿਗੁਰੂ ਜੀ ਦੀ ਸੇਵਾ ਸਫਲ ਹੋਈ, ਅਰਾਧਨਾ ਤੇ ਭਗਤੀ ਨਾਲ ਦੇਵੀ ਮਾਤਾ ਦੇ ਦਰਸ਼ਨਾਂ ਦਾ ਸੁਭਾਗ ਮਿਲਿਆ। ਦੇਵੀ ਮਾਤਾ ਨੇ ਆਪਣੇ ਪਿਆਰੇ ਪੁੱਤਰ ਦੀ ਭਗਤੀ ਤੇ ਅਤਿ ਪ੍ਰਸੰਨ ਹੋ ਕੇ ਉਹਨਾਂ ਨੂੰ ਮਨ ਇੱਛਿਤ ਵਰਦਾਨ ਮੰਗਣ ਲਈ ਕਿਹਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਮਾਤਾ ਤੋਂ ਹੇਠ ਲਿਖਤ ਵਰ ਮੰਗੇ।

*ਦਿਹੁ ਬਰ ਮਾਤਾ ਪੰਥ ਉਪਾਵਊ।*
*ਤੁਰਕ ਰਾਜ ਕੋ ਤੇਜ ਖਪਾਵਊਂ।*
*ਹਿੰਦੂ ਧਰਮ ਨਿਤ ਹੋਇ ਬਿਨਾਸ਼ੇ।*

*ਜਿਹ ਬਚਾਇ ਪੁਨਿ ਕਰੌਂ ਪ੍ਰਕਾਸ਼ੇ।*
*ਤੁਮ ਕਰ ਤੇ ਅਸ ਆਯੁਧ ਪਾਵਉਂ।*
*ਜਿਹ ਪਖਾਰਿ ਨਿਜ ਪੰਥ ਪਿਲਾਵੌਂ।*
*ਜਿਸ ਤੇ ਧਾਰਹਿ ਤੇਜ ਕਰਾਲਾ।*
*ਜੀਤਹਿ ਸੱਤ੍ਰਨਿ ਬਲੀ ਬਿਸਾਲਾ।*
*ਸਦਾ ਸਹਾਇ ਪੰਥ ਕੀ ਕੀਜੈ।*
*ਦਿਨ ਪ੍ਰਤਿ ਵਧੈ ਇਹੀ ਬਰ ਦੀਜੈ।*
*ਤੋਹਿ ਚਰਿੱਤ੍ਰ ਬਸਹਿ ਮਨ ਮੇਰੇ।*
*ਸਿਮਰੌਂ ਜਿਨ ਕੌ ਸੰਝ ਸਵੇਰੇ।*

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਮਨ ਇੱਛਿਤ ਵਰ ਦੇਵੀ ਮਾਤਾ ਕੋਲੋਂ ਪ੍ਰਾਪਤ ਕੀਤੇ ਅਤੇ-

**ਧਰਮ ਚਲਾਵਣ ਸੰਤ ਉਬਾਰਨ**
**ਦੁਸ਼ਟ ਸਭਨ ਕੋ ਮੂਲ ਉਪਾਰਨਿ**

-ਦੇ ਸ਼ੁਭ ਕਾਰਜ ਵਿੱਚ ਲੱਗ ਪਏ।

ਦਸਮ-ਗ੍ਰੰਥ ਵਿੱਚ ਸੰਕਲਿਤ ਬਾਣੀ ਬਚਿਤ੍ਰ ਨਾਟਕ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਪੂਰਬਲੇ ਜਨਮ ਦੀ ਕਥਾ ਲਿਖਦਿਆਂ ਇਹ ਸਪਸ਼ਟ ਕਰਦੇ ਹਨ ਕਿ ਉਹਨਾਂ ਨੇ ਅਕਾਲ-ਪੁਰਖ ਪ੍ਰਭੂ ਮਹਾਂਕਾਲ ਅਤੇ ਕਾਲਿਕਾ ਮਾਤਾ ਦੀ ਅਰਾਧਨਾ ਅਤੇ ਘੋਰ ਤਪੱਸਿਆ ਕਰਕੇ ਉਹਨਾਂ ਨੂੰ ਅਤਿ ਪ੍ਰਸੰਨ ਕੀਤਾ-

**- ਅਬ ਮੈ ਅਪਨੀ ਕਥਾ ਬਖਾਨੋ।।**
**ਤਪ ਸਾਧਤ ਜਿਹ ਬਿਧਿ ਮੁਹਿ ਆਨੋ।।**
**ਹੇਮਕੁੰਟ ਪਰਬਤ ਹੈ ਜਹਾਂ।।**
**ਸਪਤ ਸ੍ਰਿੰਗ ਸੋਭਿਤ ਹੈ ਤਹਾਂ।।1।।**
**ਸਪਤ ਸ੍ਰਿੰਗ ਤਿਹ ਨਾਮੁ ਕਹਾਵਾ।।**
**ਪੰਡਰਾਜ ਜਹ ਜੋਗੁ ਕਮਾਵਾ।।**
**ਤਹ ਹਮ ਅਧਿਕ ਤਪੱਸਿਆ ਸਾਧੀ।।**
**ਮਹਾਂਕਾਲ ਕਾਲਕਾ ਅਰਾਧੀ।।2।।**
**ਇਹ ਬਿਧਿ ਕਰਤ ਤਪੱਸਿਆ ਭਯੋ।।**
**ਦ੍ਵੈ ਤੇ ਏਕ ਰੂਪ ਹ੍ਵੈ ਗਯੋ।।**

**ਤਾਤ ਮਾਤ ਮੁਰ ਅਲਖ ਅਰਾਧਾ।।**
**ਬਹੁ ਬਿਧਿ ਜੋਗ ਸਾਧਨਾ ਸਾਧਾ।।3।।**
**– ਸਰਬ ਕਾਲ ਹੈ ਪਿਤਾ ਅਪਾਰਾ।।**
**ਦੇਬਿ ਕਾਲਕਾ ਮਾਤ ਹਮਾਰਾ।।**

ਇਸ ਤਰ੍ਹਾਂ ਸ੍ਰੀ ਦਸਮ-ਗ੍ਰੰਥ ਸਾਹਿਬ ਜੀ ਦੇ ਪੰਨੇ ਲੋਕ-ਮਾਤਾ ਦੀ ਉਸਤਤ ਅਤੇ ਉਪਮਾ ਨਾਲ ਭਰਪੂਰ ਹਨ। ਅਕਾਲ ਉਸਤਤ ਦੇ 20 ਛੰਦਾਂ ਵਿੱਚ ਆਦਿ ਸ਼ਕਤੀ ਦੀ ਮਹਿਮਾਂ ਦਾ ਗੁਣਗਾਨ ਹੈ। ਬਚਿਤ੍ਰ ਨਾਟਕ ਅਤੇ ਗਿਆਨ ਪ੍ਰਬੋਧ ਦੇ ਕਈ ਛੰਦਾਂ ਵਿੱਚ ਭਗਵਤੀ ਮਾਤਾ ਦੀ ਮਹਿਮਾ ਦਾ ਗੁਣਗਾਨ ਹੈ। ਚੰਡੀ-ਚਰਿਤ੍ਰ ਉਕਤਿ ਬਿਲਾਸ, ਚੰਡੀ ਚਰਿਤ੍ਰ ਦੂਸਰਾ ਅਤੇ ਚੰਡੀ ਦੀ ਵਾਰ ਵਿੱਚ ਬੜੇ ਵਿਸਥਾਰ ਨਾਲ ਲੋਕ ਮਾਤਾ ਦੇ ਅਥਾਹ ਗੁਣਾਂ ਦਾ ਵਰਣਨ ਕੀਤਾ ਗਿਆ ਹੈ। ਚੰਡੀ ਚਰਿਤ੍ਰ ਉਕਤਿ ਬਿਲਾਸ ਵਿੱਚ ਅੱਠ ਅਧਿਆਇ ਅਤੇ 233 ਛੰਦ ਹਨ। ਚੰਡੀ ਚਰਿਤ੍ਰ ਦੂਜਾ ਦੇ 262 ਛੰਦ ਹਨ। ਚੰਡੀ ਦੀ ਵਾਰ ਵਿੱਚ 55 ਪਉੜੀਆਂ ਸੰਕਲਿਤ ਹਨ। ਉਪਰੋਕਤ ਬਾਣੀਆਂ ਵਿੱਚ ਦੁਰਗਾ ਮਾਤਾ ਨੇ ਮਹਿਖਾਸੁਰ, ਧੂਮਰਲੋਚਨ, ਚੰਡ-ਮੁੰਡ, ਰਕਤਬੀਜ, ਸੁੰਭ-ਨਿਸੁੰਭ, ਬਿੜਾਲਾਛ ਕਰੂਰਾਛ ਆਦਿ ਦੁਸ਼ਟ ਦੈਂਤਾਂ ਦਾ ਸੰਘਾਰ ਕੀਤਾ ਜਿਸਦਾ ਵਰਣਨ ਵੀਰ ਰਸ ਨਾਲ ਭਰਪੂਰ ਸ਼ੈਲੀ ਵਿੱਚ ਕੀਤਾ ਗਿਆ ਹੈ। ਇਹ ਸਾਰੀਆਂ ਬਾਣੀਆਂ ਚੰਡੀ ਦੇਵੀ ਦੀ ਅਗਾਧ ਮਹਿਮਾ ਅਤੇ ਜੈ ਜੈ ਕਾਰ ਨਾਲ ਔਤ-ਪ੍ਰੋਤ ਹਨ। ਕ੍ਰਿਸ਼ਨਾਵਤਾਰ, ਪਾਰਸਨਾਥ ਦਾ ਅਵਤਾਰ, ਚਾਰ ਸੌ ਚਾਰ ਪਖਯਾਨ ਚਰਿਤ੍ਰਾਂ ਵਿੱਚੋਂ ਪਹਿਲੇ ਅਤੇ ਅਖੀਰਲੇ ਚਰਿਤ੍ਰ ਵਿੱਚ ਆਦਿ ਸ਼ਕਤੀ ਮਾਤਾ ਦੀ ਮਹਿਮਾ ਨੂੰ ਬੜੀ ਸੁੰਦਰ ਸ਼ਬਦਾਵਲੀ ਰਾਹੀ ਚਿਤ੍ਰਨ ਕੀਤਾ ਗਿਆ ਹੈ। ਜੇਕਰ ਇਹਨਾਂ ਸਾਰੇ ਰੌਚਕਮਈ ਕੌਤਕਾਂ ਦਾ ਵਰਣਨ ਕੀਤਾ ਜਾਵੇ, ਤਾਂ ਇੱਕ ਵੱਡੇ ਆਕਾਰ ਦੀ ਪੁਸਤਕ ਹੋਂਦ ਵਿੱਚ ਆ ਸਕਦੀ ਹੈ। ਇਸ ਲਘੁ ਪੁਸਤਕ 'ਆਦਿ ਸ਼ਕਤੀ' ਵਿੱਚ ਆਦਿ ਸ਼ਕਤੀ ਦੀ ਉਸਤਤ ਸੰਖੇਪ ਵਿੱਚ ਕਰਨ ਦਾ ਪ੍ਰਯਾਸ ਕੀਤਾ ਗਿਆ ਹੈ, ਤੇ ਫਿਰ ਭਲਾ ਉਸ ਡੂੰਘੇ, ਵਿਸ਼ਾਲ, ਗਹਿਰੇ, ਅਥਾਹ ਗਹਿਰ ਗੰਭੀਰ ਸਮੁੰਦਰ ਰੂਪੀ ਆਦਿ ਸ਼ਕਤੀ ਚੰਡੀ ਮਾਤਾ ਦਾ ਪਾਰਾਵਾਰ ਕੌਣ ਪਾ ਸਕਦਾ ਹੈ ?

ਇਸ ਪੁਸਤਕ ਵਿੱਚ ਇਹ ਉਹ ਉਸਤਤ ਹੈ ਜਿਹੜੀ ਚੰਡੀ ਚਰਿਤ੍ਰ ਦੂਸਰੇ ਦੇ ਅੰਤ ਵਿੱਚ ਚੰਡੀ ਮਾਤਾ ਦੀ ਜੈ ਜੈ ਕਾਰ ਕਰਦਿਆਂ ਹੋਇਆਂ

ਹਿਰਦੇ ਦੇ ਡੂੰਘੇ ਉਦਗਾਰਾਂ, ਭਾਵਾਂ, ਵਲਵਲਿਆਂ ਨੂੰ ਸ਼ਰਧਾ ਦੇ ਰੂਪ ਵਿੱਚ ਪ੍ਰਗਟ ਕਰਦੀ ਹੈ। ਇਸ ਵਿੱਚ ਪ੍ਰਸਤੁਤ ਕੀਤੇ ਗਏ ਹਿਰਦੇ ਦੇ ਡੂੰਘੇ ਭਾਵਾਂ ਅਤੇ ਵਲਵਲਿਆਂ ਨੂੰ ਪੰਜਾਬੀ ਅਤੇ ਅੰਗਰੇਜ਼ੀ ਭਾਸ਼ਾ ਵਿੱਚ ਵਿਅਕਤ ਕਰਨ ਦਾ ਪ੍ਰਯਾਸ ਵੀ ਕੀਤਾ ਗਿਆ ਹੈ, ਤਾਂ ਕਿ ਪੰਜਾਬੀ ਭਾਸ਼ਾ ਦੀ ਜਾਣਕਾਰੀ ਨਾ ਹੋਣ ਕਰਕੇ ਪਾਠਕ ਇਸ ਰੋਚਕ ਉਸਤਤ ਦਾ ਅਨੰਦ ਮਾਣਨ ਤੋਂ ਵੰਚਿਤ ਨਾ ਰਹਿਣ।

ਅੰਤ ਵਿੱਚ ਪੁਸਤਕ ਲਿਖਣ ਲੱਗਿਆਂ ਅਨੇਕਾਂ ਭੁੱਲਾਂ ਹੋ ਗਈਆਂ ਹੋਣਗੀਆਂ, ਤਰੁੱਟੀਆਂ ਰਹਿ ਗਈਆਂ ਹੋਣਗੀਆਂ, ਮੈਂ ਖਿਮਾ ਦੀ ਜਾਚਿਕਾ ਹਾਂ।

**ਪ੍ਰਿੰ ਬੇਅੰਤ ਕੌਰ**
ਐਫ 213, ਏ-1,
ਮਾਨਸਰੋਵਰ ਗਾਰਡਨ
ਨਵੀਂ ਦਿੱਲੀ 110015

# ਆਦਿ ਸ਼ਕਤੀ

ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਸ੍ਰੀ ਦਸਮ ਗ੍ਰੰਥ ਸਾਹਿਬ ਜੀ, ਇੱਕ ਉਹ ਵਿਸ਼ਾਲ ਨਿਧੀ ਹੈ, ਜਿਸ ਵਿੱਚੋਂ ਵੰਨ-ਸੁਵੰਨੇ ਹੀਰੇ, ਮੋਤੀ, ਲਾਲ, ਜਵਾਹਰ ਪ੍ਰਾਪਤ ਕਰਕੇ ਜਗਿਆਸੂ ਮਾਲਾ-ਮਾਲ ਹੋ ਜਾਂਦਾ ਹੈ, ਉਸਨੂੰ ਆਪਣੇ ਵਡਮੁੱਲੇ ਸੰਭਾਲ ਕੇ ਰੱਖੇ ਹੋਏ ਵਿਰਸੇ ਦੀ ਪ੍ਰਾਪਤੀ ਹੋ ਜਾਂਦੀ ਹੈ, ਉਹ ਆਪਣੇ ਪਿਆਰੇ ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਜਿਉਂ-ਜਿਉਂ ਇਸ ਮਹਾਨ ਅਧਿਆਤਮਕ ਗ੍ਰੰਥ ਦੇ ਪੰਨਿਆਂ ਦਾ ਪਾਠ ਅਰੰਭ ਕਰਦਾ ਹੈ, ਉਹ ਵੰਨ-ਸੁਵੰਨੇ ਸੁਆਦਲੇ ਰਸਾਂ ਵਿੱਚ ਵਿਭੋਰ ਹੋ ਕੇ ਝੂਮ ਉਠਦਾ ਹੈ, ਅਨੰਦ ਮਗਨ ਹੋ ਜਾਂਦਾ ਹੈ, ਵਿਸਮਾਦਿਤ ਹੋ ਆਪਣੇ ਪਿਆਰੇ ਇਸ਼ਟ ਦਾ ਸ਼ੁਕਰਾਨਾ ਕਰਦਾ ਆਤਮਿਕ ਮੰਡਲਾਂ ਵਿੱਚ ਉਡਾਰੀਆਂ ਲਾਉਣੀਆਂ ਸ਼ੁਰੂ ਕਰ ਦਿੰਦਾ ਹੈ।

## ਆਦਿ ਸ਼ਕਤੀ ਦੀ ਮਹਿਮਾ

'ਜਾਪੁ ਸਾਹਿਬ' ਅਤੇ 'ਅਕਾਲ ਉਸਤਤ' ਅਕਾਲ ਪੁਰਖ ਦੇ ਨਿਰਾਕਾਰ ਸਰੂਪ ਦੀ ਮਹਿਮਾ ਦਾ ਸਾਖਿਆਤਾਕਾਰ ਕਰਾਉਣ ਵਾਲੀਆਂ ਸਰਵ ਸਰੇ ਸ਼ਟ ਅਤੇ ਅਤਿ ਉੱਤਮ ਰਚਨਾਵਾਂ ਹਨ। ਭਗਤਜਨ, ਆਪਣੇ ਪਿਆਰੇ ਸਤਿਗੁਰੂ ਜੀ ਦੀ ਕੀਤੀ ਹੋਈ ਉਸਤਤ ਦੀ ਸ਼ਬਦਾਵਲੀ ਨੂੰ ਉੱਚੀ-ਉੱਚੀ ਉਚਾਰਨ ਕਰਦਾ ਹੋਇਆ ਅਡੋਲ ਹੀ ਆਪਣੇ ਪਿਆਰੇ ਦੇ ਸਨਮੁੱਖ ਆ ਬੈਠਦਾ ਹੈ, ਅਤੇ ਉਸਦੀਆਂ ਰਹਿਮਤਾਂ ਅਪਰੰਪਾਰ ਖੁਸ਼ੀਆਂ ਦੇ ਖਜ਼ਾਨਿਆਂ ਨਾਲ ਲਬਾ ਲਬ ਹੋ ਜਾਂਦਾ ਹੈ। ਉਸਦੀਆਂ ਤ੍ਰਿਸ਼ਨਾਵਾਂ ਦਾ ਅੰਤ ਹੋ ਜਾਂਦਾ ਹੈ, ਉਸਦੀ ਜਨਮਾਂ ਦੀ ਪਿਆਸ ਤ੍ਰਿਪਤ ਹੋ ਜਾਂਦੀ ਹੈ, ਉਹ ਤੂਹੀ ਤੂਹੀ ਕਰਦਾ ਹੋਇਆ ਆਪਣੇ ਪੂਜਯ ਪ੍ਰੀਤਮ ਨਾਲ ਇਕ ਮਿਕ ਹੋ ਕੇ ਅਭੇਦ ਹੋ ਜਾਂਦਾ ਹੈ, ਉਸ ਪ੍ਰਭੂ ਦੀ ਉਸਤਤ ਵਿੱਚ ਉਸਨੂੰ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ।

22

## ਆਦਿ ਸ਼ਕਤੀ

ਬਚਿਤ੍ਰ ਨਾਟਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਅਪੂਰਵ ਰਚਨਾ ਹੈ। ਇਸ ਵਿੱਚ ਸੱਚੇ ਪਾਤਸ਼ਾਹ ਜੀ ਵਿਸਥਾਰ ਪੂਰਵਕ ਆਪਣੇ ਪੂਰਬਲੇ ਜਨਮ ਦੀ ਕਥਾ ਦਾ ਵਰਣਨ ਕਰਕੇ ਸੋਢੀ ਅਤੇ ਬੇਦੀ ਵੰਸ਼ਾਂ ਨੂੰ ਸ੍ਰੀ ਰਾਮ ਚੰਦ੍ਰ ਜੀ ਦੇ ਵੰਸ਼ ਨਾਲ ਜੋੜ ਦਿੰਦੇ ਹਨ। 'ਚੰਡੀ ਚਰਿਤ੍ਰ', 'ਉਕਤਿ ਬਿਲਾਸ', 'ਚੰਡੀ ਚਰਿਤ੍ਰ ਦੂਸਰਾ' ਅਤੇ 'ਵਾਰ ਸ੍ਰੀ ਭਗਉਤੀ ਜੀ ਕੀ' (ਚੰਡੀ ਦੀ ਵਾਰ) ਜਗਤ ਮਾਤਾ ਦੁਰਗਾ ਦੀ ਵੀਰਤਾਪੂਰਨ ਮਹਾਨ ਉਪਲਬਧੀਆਂ ਦੀਆਂ ਗਾਥਾਵਾਂ ਨਾਲ ਔਤਪ੍ਰੋਤ ਹਨ, ਜਿਨ੍ਹਾਂ ਵਿੱਚ ਦੁਸ਼ਟ ਦੈਂਤਾਂ ਦਾ ਅਭਿਮਾਨ ਚੂਰ-ਚੂਰ ਹੋ ਜਾਂਦਾ ਹੈ ਅਤੇ ਹਾਰੇ ਹੋਏ ਦੇਵਤਿਆਂ ਨੂੰ ਦੇਵੀ ਮਾਤਾ ਦੀ ਕਿਰਪਾ ਸਦਕਾ ਸ੍ਵਰਗਾਂ ਦੇ ਸੁਆਦਲੇ ਸੁਖਾਂ ਦਾ ਪੁਨਰ ਰਸਾਸਵਾਦਨ ਹੁੰਦਾ ਹੈ। ਗਿਆਨ ਪ੍ਰਬੋਧ ਵਿੱਚ ਰਾਜੇ ਜਨਮੇ ਜਾ ਦੀ ਕਥਾ ਵਿਸਥਾਰ ਪੂਰਵਕ ਦਰਸਾਈ ਹੈ। ਚੌਬੀਸ ਅਵਤਾਰਾਂ ਦੀ ਕਥਾ ਵਿੱਚ ਵਿਸ਼ਨੂੰ ਜੀ ਦੇ ਅਵਤਾਰਾਂ ਦੀਆਂ ਲੀਲਾਵਾਂ ਦਾ ਰੌਚਿਕ ਸ਼ੈਲੀ ਵਿੱਚ ਵਰਣਨ ਕੀਤਾ ਗਿਆ ਹੈ। ਬ੍ਰਹਮਾਵਤਾਰ ਵਿੱਚ ਬ੍ਰਹਮਾ ਜੀ ਦੇ ਅਵਤਾਰਾਂ ਦਾ ਵਰਣਨ ਹੈ। ਰੁਦ੍ਰਾਵਤਾਰ ਵਿੱਚ ਦਤਾਤ੍ਰੇਯ ਅਤੇ ਪਾਰਸਨਾਥ ਦੀ ਕਥਾ ਦਾ ਵਿਸਥਾਰ ਹੈ। ਸ਼ਬਦ ਹਜ਼ਾਰੇ, ਸਵੈਯੇ, ਖਾਲਸਾ ਮਹਿਮਾ ਉਸ ਅਕਾਲ-ਪੁਰਖ ਪ੍ਰਭੂ ਦੀ ਮਹਿਮਾ ਦਾ ਅਤੇ ਖਾਲਸੇ ਦੇ ਗੁਣਾਂ ਦਾ ਗਾਨ ਕਰਦੇ ਹਨ। ਸ਼ਸਤਰ ਨਾਮ ਮਾਲਾ ਵਿੱਚ ਯੁੱਧ ਵਿੱਚ ਪ੍ਰਯੋਗ ਹੋਣ ਵਾਲੇ ਸਾਰੇ ਸ਼ਸਤਰਾਂ ਦਾ ਵਿਸਥਾਰ ਵਿੱਚ ਵਰਣਨ ਹੈ। 404 ਚਰਿਤ੍ਰਾਂ ਵਿੱਚ ਤ੍ਰਿਆਵਾਂ ਅਤੇ ਪੁਰਖਾਂ ਦੇ ਚਰਿਤ੍ਰਾਂ ਦਾ ਵਰਣਨ ਹੈ ਅਤੇ ਅੰਤਲੀ ਬਾਣੀ ਜ਼ਫਰਨਾਮਾ ਔਰੰਗਜ਼ੇਬ ਦੇ ਕਪਾਟ ਖੋਲ੍ਹਦੀ ਹੈ। ਇਸ ਮਹਾਨ ਗ੍ਰੰਥ ਦੀ ਸਮਾਪਤੀ ਅਸਫੋਟਕ ਕਬਿਤਾਂ ਨਾਲ ਹੁੰਦੀ ਹੈ।

ਇਸ ਤਰ੍ਹਾਂ ਪਾਠਕ ਕਿਧਰੇ ਉਸ ਅਕਾਲ-ਪੁਰਖ ਪ੍ਰਭੂ ਦੇ ਚਰਨਾਂ ਵਿੱਚ ਜੁੜਿਆ ਹੋਇਆ, ਉੱਚ ਅਧਿਆਤਮਕ ਮੰਡਲਾਂ ਵਿੱਚ ਵਿਚਰਦਾ ਹੋਇਆ, ਰੂਹਾਨੀਅਤ ਦੇ ਰਾਹਾਂ ਦਾ ਪਾਂਧੀ ਬਣ ਜਾਂਦਾ ਹੈ; ਕਿਧਰੇ ਪੂਜਯ ਜਗਤ ਮਾਤਾ ਦੁਰਗਾ ਮਾਤਾ ਦੇ ਚਰਨਾਂ ਵਿੱਚ ਕਰਬੱਧ ਨਤਮਸਤਕ ਹੋ ਕੇ, ਕਿਰਪਾ ਅਤੇ ਬਖਸ਼ਸ਼ਾਂ ਦੀ ਓਟ ਵਿੱਚ ਰਹਿੰਦਿਆਂ ਹੋਇਆਂ, ਜੀਵਨ ਦੇ ਦੁਰਲਭ ਪਲਾਂ ਨੂੰ ਸੁਖਮਈ ਬਣਾ ਲੈਂਦਾ ਹੈ; ਕਿਧਰੇ ਆਪਣੇ ਪੂਰਵਜਾਂ ਦੇ ਅਮੀਰ ਵਿਰਸੇ ਨੂੰ ਪ੍ਰਾਪਤ ਕਰਕੇ ਗੌਰਵ ਦਾ ਅਨੁਭਵ ਕਰਦਾ ਹੈ; ਕਿਧਰੇ ਵਿਸ਼ਨੂੰ ਜੀ ਦੇ ਮਹਾਨ ਅਵਤਾਰਾਂ ਦੇ ਵੱਖ-ਵੱਖ ਰੂਪਾਂ ਵਿੱਚ ਵਿਚਰਦਿਆਂ ਹੋਇਆਂ

ਲੀਲਾਵਾਂ ਦੇ ਮਧੁਰ ਰਸ ਨਾਲ ਮਸਤ ਹੋ ਕੇ ਝੂਮ ਉਠਦਾ ਹੈ; ਕਿਧਰੇ ਸ੍ਰੀ ਕ੍ਰਿਸ਼ਨ ਜੀ ਦੀਆਂ ਗੋਪੀਆਂ ਨਾਲ ਹਾਸ ਪ੍ਰਮੋਦ ਕ੍ਰੀੜਾਵਾਂ ਪੁਲਕਿਤ ਕਰਦੀਆਂ ਹਨ; ਕਿਧਰੇ ਗੋਪੀਆਂ ਦਾ ਵਿਰਹ ਵਿਯੋਗ ਦੀ ਪੀੜਾ ਦੀ ਕਸਕ ਅਨੁਭਵ ਕਰਦੇ ਹੋਏ ਨੇਤ੍ਰ ਸਜਲ ਹੋ ਉਠਦੇ ਹਨ; ਕਿਧਰੇ ਭਾਂਤ-ਭਾਂਤ ਦੇ ਸ਼ਸਤ੍ਰਾਂ ਦਾ ਗਿਆਨ ਵਿਸਮਾਦਿਤ ਕਰਦਾ ਹੈ; ਕਿਧਰੇ ਖਾਲਸੇ ਦੀ ਮਹਿਮਾ ਦੇ ਗੁਣਾਂ ਦਾ ਗਾਨ ਕਰਕੇ ਅਨੁਗ੍ਰਹਿਤ ਹੁੰਦਾ ਹੈ; ਕਿਧਰੇ ਪੁਰਖਾਂ ਅਤੇ ਤ੍ਰਿਯਾ ਚਰਿਤ੍ਰਾਂ ਬਾਰੇ ਪਠਨ ਕਰਕੇ ਸਮਾਜ ਵਿੱਚ ਪ੍ਰਚਲਿਤ ਕੁਰੀਤੀਆਂ ਬਾਰੇ ਜਾਣਕਾਰੀ ਪ੍ਰਾਪਤ ਕਰਦਾ ਹੈ। ਇਸ ਤਰ੍ਹਾਂ ਇੱਕ ਵਾਰੀ ਨਹੀਂ ਸਗੋਂ ਪਾਠਕ ਬਾਰ-ਬਾਰ ਇਸ ਮਹਾਨ ਅਤੇ ਅਦੁੱਤੀ ਗ੍ਰੰਥ ਦਾ ਪਾਠ ਕਰਕੇ, ਆਪਣੇ ਜੀਵਨ ਦੇ ਅਉਖੇ ਅਤੇ ਕਠਿਨਾਈ ਭਰਪੂਰ ਪਲਾਂ ਨੂੰ ਸਹਿਜੇ ਹੀ ਸੁਖਦ ਬਣਾ ਲੈਂਦਾ ਹੈ।

## ਅਕਾਲ ਉਸਤਤ

ਇਸ ਮਹਾਨ ਅਪੂਰਵ ਅਦੁੱਤੀ ਗ੍ਰੰਥ ਵਿੱਚ ਜਗਤ ਮਾਤਾ ਦੁਰਗਾ ਦੇ ਦਰਸ਼ਨ ਬਾਰ-ਬਾਰ ਹੁੰਦੇ ਹਨ। ਸੱਚੇ ਪਾਤਸ਼ਾਹ ਜੀ ਬੜੀ ਸੁੰਦਰ ਪ੍ਰਭਾਵਸ਼ਾਲੀ ਸ਼ਬਦਾਵਲੀ ਰਾਹੀਂ ਪੂਜਯ ਦੇਵੀ ਮਾਤਾ ਦੇ ਗੁਣਾਂ ਦਾ ਵਰਣਨ ਕਰਕੇ ਉਸਦੇ ਦਰਸ਼ਨਾਂ ਦਾ ਸਾਖਿਆਤਕਾਰ ਕਰਾ ਦਿੰਦੇ ਹਨ। ਸਭ ਤੋਂ ਪਹਿਲਾਂ ਦਸਮ-ਗ੍ਰੰਥ ਵਿੱਚ ਸੰਕਲਿਤ ਬਾਣੀ ਅਕਾਲ ਉਸਤਤ ਵਿੱਚ ਦੇਵੀ ਮਾਤਾ ਦੀ ਮਹਿਮਾ ਦਾ ਵਰਣਨ ਮਿਲਦਾ ਹੈ। ਸਤਿਗੁਰੂ ਜੀ ਨੇ ਅਕਾਲ ਪੁਰਖ ਦੀ ਉਸਤਤ ਕਰਦਿਆਂ-ਕਰਦਿਆਂ ਤ੍ਰਿਭੰਗੀ ਛੰਦ ਵਿੱਚ ਭਗਵਤੀ ਮਾਤਾ ਦੀ ਜੈ ਜੈ ਕਾਰ ਕੀਤੀ ਹੈ। ਉਹ ਆਦਿ ਸ਼ਕਤੀ ਦੁਸ਼ਟਾਂ ਦੇ ਦਲਾਂ ਨੂੰ ਨਾਸ ਕਰਨ ਵਾਲੀ ਹੈ, ਨਰਕਾਂ ਦੇ ਕਸ਼ਟਾਂ ਨੂੰ ਨਿਵਾਰਨ ਵਾਲੀ ਹੈ, ਉਸਦੀ ਗਤਿ ਮਿਤ ਨੂੰ ਕੋਈ ਜਾਣ ਹੀ ਨਹੀਂ ਸਕਦਾ। ਉਹ ਬੜੇ ਬਲਵਾਨ ਯੋਧਿਆਂ ਨੂੰ ਦੰਡਿਤ ਕਰਦੀ ਹੈ; ਉਹ ਭਗਤਾਂ ਦੀ ਕਲਿਆਣ ਕਰਦੀ ਹੈ; ਉਸਦੀ ਆਭਾ ਦੀ ਝਾਲ ਝੱਲੀ ਨਹੀਂ ਜਾਂਦੀ; ਉਸਦਾ ਜਲਵਾ ਸਰਵ ਵਿਆਪੀ ਹੈ; ਉਹ ਕੁਕਰਮਾਂ ਦਾ ਨਾਸ ਕਰਦੀ ਹੈ; ਦੇਵੀ ਮਾਤਾ ਅਗਮ ਅਥਾਹ ਤੇ ਅਕਾਲ ਪੁਰਖ ਦੀ ਸ਼ਕਤੀ ਹੋ ਕੇ ਬਿਰਾਜਮਾਨ ਹੋ ਰਹੀ ਹੈ, ਉਹ ਆਦਿ ਕੁਮਾਰੀ ਅਤੇ ਅਗਾਧ ਬ੍ਰਿਤੀ ਵਾਲੀ ਹੈ। ਉਹ ਬੁੱਧੀ ਬਖਸ਼ਣ ਵਾਲੀ ਹੈ ਅਤੇ ਤਰਕ ਵਿਤਰਕਾਂ ਨੂੰ ਨਾਸ਼ ਕਰਨ ਵਾਲੀ ਹੈ,

ਉਦਾਸੀ ਨੂੰ ਦੂਰ ਕਰਨ ਵਾਲੀ ਹੈ ਅਤੇ ਖੁਸ਼ੀਆਂ ਖੇੜਿਆਂ ਨੂੰ ਬੁਕ ਭਰ-ਭਰ ਕੇ ਵੰਡਣ ਵਾਲੀ ਹੈ। ਉਹ ਸਭਨਾਂ ਦਾ ਮੂਲ ਹੈ, ਜੁਗਾਂ ਦਾ ਅਰੰਭ ਹੈ ਅਤੇ ਉਸਦੇ ਆਦਿ ਦਾ ਕੋਈ ਥਹੁ ਨਹੀਂ ਮਿਲਦਾ। ਆਦਿ ਸ਼ਕਤੀ ਧਰਮ ਦੀ ਧੁਜਾ ਰੂਪ ਹੈ, ਸਭ ਦਾ ਆਦਿ ਰੂਪ, ਗਿਣਤੀਆਂ ਤੋਂ ਪਰੇ ਅਤੇ ਅਗਾਧ ਕਥਾ ਵਾਲੀ ਹੈ-

**ਆਦਿ ਅਨਾਦਿ ਅਗਾਧ ਅਛੇ।।**

ਉਹ ਆਦਿ ਕਾਲ ਤੋਂ ਹੀ ਡੂੰਘੀ ਅਤੇ ਨਾਸ ਰਹਿਤ ਹੈ।

**ਆਦਿ ਅਨੀਲ ਅਗਾਧ ਅਭੇ।।**

ਉਹ ਆਦਿ ਸ਼ਕਤੀ ਸਭ ਦਾ ਮੂਲ, ਆਦਿ ਰਹਿਤ ਹੈ।

**ਆਦਿ ਅਨਾਦਿ ਅਗਾਧ ਉਰੰ।।**

ਭਗਤਾਂ ਨੇ ਉਸਨੂੰ ਆਦਿ ਕਾਲ ਤੋਂ ਹੀ ਅਨਾਦੀ ਤੇ ਅਗਾਧ ਜਾਣਕੇ ਆਪਣਿਆਂ ਹਿਰਦਿਆਂ ਵਿੱਚ ਵਸਾਇਆ ਹੋਇਆ ਹੈ।

**ਆਦਿ ਜੁਗਾਦਿ ਅਗਾਧਿ ਗਤੇ।।**

ਸਭ ਲੋਕ ਆਦਿ ਜੁਗਾਦਿ ਤੋਂ ਉਸ ਅਗਾਧ ਗਤੀ ਵਾਲੀ ਦੇਵੀ ਦੀ ਜੈ ਜੈ ਕਾਰ ਕਰ ਰਹੇ ਹਨ।

**ਖਤ੍ਰੀਆਣਿ ਖਤੰਗੀ ਅਭੈ ਅਭੰਗੀ**
**ਆਦਿ ਅਨੰਗੀ ਅਗਾਧਿ ਗਤੇ।।**

ਉਹ ਆਦਿ ਸ਼ਕਤੀ, ਖੱਤਰੀ ਸੂਰਮਿਆਂ ਵਾਂਗੂ ਆਨ ਅਣਖ ਵਾਲੀ ਹੈ, ਤੀਰਾਂ ਵਾਲੀ ਹੈ, ਨਿਡਰ ਅਤੇ ਨਾਸ ਰਹਿਤ ਹੈ। ਉਹ ਆਦਿ ਕਾਲ ਤੋਂ ਹੀ ਸਰੀਰ ਰਹਿਤ ਹੈ। ਉਸ ਦੀ ਗਤੀ ਬੜੀ ਅਗਾਧ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਅਪੂਰਵ ਕ੍ਰਿਤੀ ਬਚਿਤ੍ਰ ਨਾਟਕ ਵਿੱਚ ਬੜੇ ਸਪਸ਼ਟ ਸ਼ਬਦਾਂ ਵਿੱਚ ਆਦਿ ਸ਼ਕਤੀ ਦੇਵੀ ਮਾਤਾ ਨਾਲ ਆਪਣਾ ਸੰਬੰਧ ਦਰਸਾਉਂਦੇ ਹਨ-

**ਸਰਬ ਕਾਲ ਹੈ ਪਿਤਾ ਅਪਾਰਾ।।**
**ਦੇਬਿ ਕਾਲਕਾ ਮਾਤ ਹਮਾਰਾ।।**

ਜੋ ਸਰਬ ਦਾ ਕਾਲ ਹੈ ਅਤੇ ਜਿਸ ਦਾ ਪਾਰ ਨਹੀ ਪਾਇਆ ਜਾ ਸਕਦਾ, ਉਹ ਮੇਰਾ ਪਿਤਾ ਹੈ, ਅਕਾਲ ਪੁਰਖ ਦੀ ਮਹਾਂ ਸ਼ਕਤੀ ਦੇਵੀ ਕਾਲਕਾ ਮੇਰੀ ਮਾਤਾ ਹੈ। ਸੱਚੇ ਪਾਤਸ਼ਾਹ ਜੀ ਨੂੰ ਆਦਿ ਸ਼ਕਤੀ, ਦੇਵੀ ਮਾਤਾ ਬਾਰੇ ਪੂਰਨ ਜਾਣਕਾਰੀ ਪ੍ਰਾਪਤ ਸੀ, ਇਸ ਲਈ ਬਚਿਤ੍ਰ ਨਾਟਕ ਦੇ

ਆਦਿ ਸ਼ਕਤੀ

25

ਅੰਤ ਵਿੱਚ ਲਿਖਦੇ ਹਨ-

**ਪਹਿਲੇ ਚੰਡੀ ਚਰਿਤ੍ਰ ਬਨਾਯੋ।।**
**ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।।**

## ਚੰਡੀ ਚਰਿਤ੍ਰ

ਇਸ ਤੋਂ ਉਪਰੰਤ ਆਪ ਜੀ ਦੁਰਗਾ ਮਾਤਾ ਦੇ ਅਸਚਰਜਮਈ ਕੌਤਕਾਂ ਦਾ ਆਪਣੀ ਅਨੋਖੀ ਰਚਨਾ 'ਚੰਡੀ ਚਰਿਤ੍ਰ ਉਕਤਿ ਬਿਲਾਸ', ਫਿਰ 'ਚੰਡੀ ਚਰਿਤ੍ਰ ਦੂਸਰਾ' ਅਤੇ 'ਚੰਡੀ ਦੀ ਵਾਰ' ਵਿੱਚ ਬੜੇ ਵਿਸਥਾਰ ਸਹਿਤ ਵਰਣਨ ਕੀਤਾ ਹੈ। ਆਪ ਜੀ ਅਕਾਲ ਪੁਰਖ ਦੀ ਕਿਰਪਾ ਮੰਗਦੇ ਹੋਏ ਉਨ੍ਹਾਂ ਕੋਲੋਂ ਚੰਡੀ ਮਾਤਾ ਦੀ ਸ਼ੁਭ ਕਥਾ ਨੂੰ ਰਚਣ ਦੀ ਆਗਿਆ ਮੰਗਦੇ ਹਨ।

**ਕ੍ਰਿਪਾਸਿੰਧ ਤੁਮਰੀ ਕ੍ਰਿਪਾ ਜੌ ਕਛੁ ਮੋ ਪਰਿ ਹੋਇ।।**
**ਰਚੋ ਚੰਡਕਾ ਕੀ ਕਥਾ ਬਾਣੀ ਸੁਭ ਸਭ ਹੋਇ।।**

ਚੰਡੀ ਮਾਤਾ ਦੀ ਜੋਤ ਸਾਰੇ ਸੰਸਾਰ ਵਿੱਚ ਜਗ ਮਗ ਕਰ ਰਹੀ ਹੈ। ਉਸ ਦਾ ਤੇਜ ਬੜਾ ਪ੍ਰਚੰਡ ਹੈ। ਉਹ ਨੌਂ ਖੰਡ ਧਰਤੀ ਨੂੰ ਸ਼ੋਭਨੀਕ ਬਣਾ ਰਹੀ ਹੈ। ਉਹ ਦੁਸ਼ਟ ਦੈਂਤਾਂ ਦਾ ਨਾਸ ਕਰਨ ਵਾਲੀ ਹੈ। ਉਸ ਅਕਾਲ ਪੁਰਖ ਪ੍ਰਭੂ ਨੇ ਦੇਵਤੇ ਅਤੇ ਦੈਂਤ ਉਤਪੰਨ ਕੀਤੇ ਅਤੇ ਫਿਰ ਉਨ੍ਹਾਂ ਦੋਹਾਂ ਦਾ ਆਪਸ ਵਿੱਚ ਵੈਰ ਵਿਰੋਧ ਉਤਪੰਨ ਕਰਾ ਕੇ ਅਤੇ ਯੁੱਧ ਕਰਵਾ ਕੇ ਜਗਤ ਤਮਾਸ਼ਾ ਵੇਖਿਆ।

**ਬੈਰ ਬਢਾਇ ਲਰਾਇ ਸੁਰਾ ਸੁਰ ਆਪਹਿ ਦੇਖਤ ਬੈਠ ਤਮਾਸਾ।।**

ਦੈਂਤਾਂ ਨੇ ਸੁਰਗਾਂ ਤੇ ਆਪਣਾ ਰਾਜ ਸਥਾਪਿਤ ਕਰ ਲਿਆ ਅਤੇ ਦੇਵਤਿਆਂ ਨੂੰ ਉੱਥੋਂ ਕੱਢ ਦਿੱਤਾ। ਦੇਵਤੇ ਦੀਨ, ਹੀਨ, ਅਸਹਾਯ ਹੋ ਗਏ ਅਤੇ ਭੱਜ ਕੇ ਸ਼ਿਵਪੁਰੀ ਜਾ ਕੇ ਰਹਿਣ ਲੱਗ ਪਏ। ਇਸ ਤਰ੍ਹਾਂ ਕੁਝ ਸਮਾਂ ਬੀਤ ਗਿਆ। ਇੱਕ ਦਿਨ ਦੇਵੀ ਮਾਤਾ ਇਸ਼ਨਾਨ ਕਰਨ ਲਈ ਨਦੀ ਤੇ ਆਈ ਅਤੇ ਦੇਵਤਿਆਂ ਨੇ ਉਸਦੀ ਵਿਧੀ ਪੂਰਵਕ ਸੇਵਾ ਅਤੇ ਪੂਜਾ ਕੀਤੀ। ਉਨ੍ਹਾਂ ਨੇ ਆਪਣੀ ਸਾਰੀ ਵਿਅਯਥਾ ਦੇਵੀ ਮਾਤਾ ਨੂੰ ਕਹਿ ਸੁਣਾਈ ਅਤੇ ਮਾਤਾ ਦੇ ਚਰਨਾਂ ਵਿੱਚ ਬੇਨਤੀ ਕੀਤੀ-

**ਕੀਜੈ ਸੋਈ ਬਾਤ ਮਾਤ ਤੁਮ ਕਉ ਸੁਹਾਤ ਸਭ।।**
**ਸੇਵਕਿ ਕਦੀਮ ਤਕ ਆਏ ਤੇਰੀ ਸਾਮ ਹੈ।।**

ਦੁਰਗਾ ਦੇਵੀ ਨੇ ਦੇਵਤਿਆਂ ਦੀ ਪੁਕਾਰ ਸੁਣਕੇ ਦੈਂਤਾਂ ਨੂੰ ਨਸ਼ਟ ਕਰਨ ਦਾ ਨਿਸਚੈ ਕਰ ਲਿਆ। ਦੇਵੀ ਮਾਤਾ ਦੇ ਸੰਕਲਪ ਕਰਦਿਆਂ ਹੀ ਸ਼ਸਤ੍ਰ, ਅਸਤ੍ਰ, ਸ਼ੇਰ, ਸ਼ੰਖ ਆਦਿ ਉੱਥੇ ਉਪਸਥਿਤ ਹੋ ਗਏ। ਸ਼ੇਰ ਮਾਤਾ ਦਾ ਵਾਹਨ ਬਣ ਗਿਆ। ਦੁਰਗਾ ਮਾਤਾ ਨੇ ਆਪਣੇ ਅੱਠਾਂ ਹੱਥਾਂ ਵਿੱਚ ਸ਼ਸਤ੍ਰ, ਘੰਟਾ, ਗਦਾ, ਤ੍ਰਿਸ਼ੂਲ, ਤਲਵਾਰ, ਸ਼ੰਖ, ਧਨੁਖ, ਬਾਣ ਅਤੇ ਭਿਆਨਕ ਚੱਕ੍ਰ ਫੜ ਲਏ। ਦੂਸਰੇ ਪਾਸੇ ਦੈਂਤਾਂ ਨੇ ਵੀ ਕਮਰ ਕੱਸੇ ਕਰ ਲਏ ਅਤੇ ਯੁੱਧ ਦੇ ਮੈਦਾਨ ਵਿੱਚ ਕੁੱਦ ਪਏ। ਮਹਿਖਾਸੁਰ ਆਪਣੀ ਬਲਸ਼ਾਲੀ ਫੌਜ ਨੂੰ ਨਾਲ ਲੈ ਕੇ ਜੰਗ ਦੇ ਮੈਦਾਨ ਵਿੱਚ ਆ ਕੁੱਦਿਆ। ਬੜਾ ਘਮਾਸਾਨ ਹੋਇਆ। ਦੇਵੀ ਮਾਤਾ ਨੇ ਅਣਗਿਣਤ ਸੂਰਬੀਰ ਦੈਂਤਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਮਹਿਖਾਸੁਰ ਨੇ ਆਪਣੇ ਪੂਰਨ ਬਲ ਨਾਲ ਲੜਾਈ ਕੀਤੀ ਅਤੇ ਅੰਤ ਵਿੱਚ ਲੜਦਾ ਹੋਇਆ ਦੇਵੀ ਮਾਤਾ ਦੇ ਹੱਥੋਂ ਮਾਰਿਆ ਗਿਆ। ਦੇਵਤਿਆਂ ਦੀ ਖੁਸ਼ੀ ਦੀ ਕੋਈ ਥਾਹ ਨਹੀਂ ਸੀ। ਦੇਵੀ ਮਾਤਾ ਦੇਵਤਿਆਂ ਨੂੰ ਸੁਰਗਪੁਰੀ ਸੌਂਪ ਕੇ ਉੱਥੋਂ ਅਲੋਪ ਹੋ ਗਈ ਅਤੇ ਸ਼ਿਵ ਜੀ ਜਿੱਥੇ ਬੈਠ ਕੇ ਤਪੱਸਿਆ ਵਿੱਚ ਲੀਨ ਸਨ ਉੱਥੇ ਜਾ ਕੇ ਪ੍ਰਗਟ ਹੋ ਗਈ।

ਸੁੰਭ ਨਿਸੁੰਭ ਅਤੇ ਹੋਰ ਦੈਂਤ ਇੰਦਰ ਦੀ ਜਿੱਤ ਨੂੰ ਸਹਾਰ ਨਾ ਸਕੇ। ਇੱਕ ਵਾਰੀ ਫਿਰ ਦੈਂਤਾਂ ਨੇ ਇੱਕਠਿਆਂ ਹੋ ਕੇ ਇੰਦਰ ਨੂੰ ਘੇਰ ਲਿਆ। ਜੰਗ ਕਰਕੇ ਇੰਦਰ ਨੂੰ ਰਣਭੂਮੀ ਵਿੱਚੋਂ ਭਜਾ ਦਿੱਤਾ ਅਤੇ ਉਸਦਾ ਸਾਰਾ ਕੁਝ ਖੋਹ ਲਿਆ। ਸੁੰਭ ਨਿਸੁੰਭ ਨੇ ਤਿੰਨੇ ਲੋਕਾਂ ਨੂੰ ਜਿੱਤ ਕੇ ਆਪਣੇ ਅਧੀਨ ਕਰ ਲਿਆ, ਅਤੇ ਸਭ ਥਾਵਾਂ ਤੇ ਦੈਂਤਾਂ ਨੂੰ ਭੇਜ ਕੇ ਆਪਣੀ ਹਕੂਮਤ ਕਾਇਮ ਕਰ ਲਈ। ਇੱਕ ਵਾਰੀ ਦੇਵਤੇ ਫਿਰ ਦੁਰਗਾ ਮਾਤਾ ਦੀ ਸ਼ਰਨ ਵਿੱਚ ਗਏ ਅਤੇ ਦੇਵੀ ਦੇ ਚਰਨਾਂ ਵਿੱਚ ਆਪਣੀ ਹਾਰ ਦੇ ਦੁਖੜੇ ਕਹਿ ਸੁਣਾਏ। ਦੇਵੀ ਨੇ ਦੇਵਤਿਆਂ ਦੀ ਦੁੱਖ ਭਰੀ ਪੁਕਾਰ ਸੁਣ ਕੇ ਇੱਕ ਵਾਰੀ ਫਿਰ ਦੈਂਤਾਂ ਨੂੰ ਮਾਰਨ ਦਾ ਪ੍ਰਣ ਕਰ ਲਿਆ।

ਦੁਰਗਾ ਮਾਤਾ ਅਤਿ ਸੁੰਦਰ ਰੂਪ ਧਾਰਨ ਕਰਕੇ ਸੁਮੇਰ ਪਰਬਤ ਦੀ ਚੋਟੀ ਉੱਤੇ ਜਾ ਕੇ ਬਿਰਾਜਮਾਨ ਹੋ ਗਈ। ਦੇਵੀ ਮਾਤਾ ਦਾ ਸੁੰਦਰ ਸਰੂਪ ਅਤੇ ਅਕਹਿ ਤੇਜ ਦੀ ਝਾਲ ਝੱਲਣੀ ਅਤਿ ਕਠਿਨ ਸੀ। ਉਸੇ ਵੇਲੇ ਸੁੰਭ ਦਾ ਭਰਾ ਨਿਸੁੰਭ ਕਿਸੇ ਕੰਮ ਲਈ ਉੱਥੋਂ ਦੀ ਲੰਘਿਆ। ਉਸ ਕੋਲੋਂ ਦੇਵੀ ਮਾਤਾ ਦੀ ਸੁੰਦਰਤਾ ਅਤੇ ਤੇਜ ਦੀ ਝਾਲ ਨਾ ਝੱਲੀ ਗਈ ਅਤੇ ਉਹ

ਬੇਸੁੱਧ ਹੋ ਗਿਆ। ਹੋਸ਼ ਆਉਣ ਤੇ ਉਸਨੇ ਦੇਵੀ ਮਾਤਾ ਦੇ ਚਰਨਾਂ ਵਿੱਚ ਉਸਦੇ ਭਰਾ ਨਾਲ ਵਿਆਹ ਕਰ ਲੈਣ ਲਈ ਬੇਨਤੀ ਕੀਤੀ ਕਿਉਂਕਿ ਉਸ ਦਾ ਭਰਾ ਤਿੰਨਾ ਲੋਕਾਂ ਦਾ ਸੁਆਮੀ ਸੀ। ਦੁਰਗਾ ਮਾਤਾ ਨੇ ਇਹ ਉੱਤਰ ਦਿੱਤਾ ਕਿ ਉਹ ਕੇਵਲ ਉਸ ਨਾਲ ਵਿਆਹ ਕਰੇਗੀ ਜਿਹੜਾ ਉਸ ਨਾਲ ਯੁੱਧ ਕਰਕੇ ਉਸਨੂੰ ਜੰਗ ਵਿੱਚ ਹਰਾ ਦੇਵੇਗਾ। ਨਿਸੁੰਭ ਅਤਿ ਪ੍ਰਸੰਨ ਹੋ ਕੇ ਆਪਣੇ ਭਰਾ ਕੋਲ ਗਿਆ, ਉਸਨੂੰ ਦੇਵੀ ਮਾਤਾ ਦੀ ਸਾਰੀ ਵਾਰਤਾ ਕਹਿ ਸੁਣਾਈ ਅਤੇ ਉਸਦੀ ਅਤਿ ਸੁੰਦਰਤਾ ਦਾ ਵਰਣਨ ਵੀ ਕੀਤਾ। ਸੁੰਭ ਨੇ ਇਹ ਫੈਸਲਾ ਕੀਤਾ ਕਿ ਕਿਸੇ ਸਿਆਣੇ ਸੂਰਮੇ ਨੂੰ ਭੇਜ ਕੇ ਦੇਵੀ ਨੂੰ ਬੁਲਾ ਲਿਆ ਜਾਵੇ। ਇਸ ਕੰਮ ਦੀ ਜਿੰਮੇਵਾਰੀ ਧੂਮਰਲੋਚਨ ਦੈਂਤ ਨੇ ਲਈ। ਉਸਨੇ ਰਾਜੇ ਨੂੰ ਕਿਹਾ ਕਿ ਪਹਿਲਾਂ ਤਾਂ ਉਹ ਸੁੰਦਰੀ ਨੂੰ ਗੱਲਾਂ ਬਾਤਾਂ ਨਾਲ ਪ੍ਰਸੰਨ ਕਰਕੇ ਰਾਜੇ ਕੋਲ ਲੈ ਆਵੇਗਾ ਅਤੇ ਜੇਕਰ ਉਹ ਨਾ ਮੰਨੀ ਤਾਂ ਉਸ ਨੂੰ ਜੰਗ ਕਰਕੇ ਜਿੱਤ ਕੇ ਲੈ ਆਵੇਗਾ।

ਧੂਮਰਲੋਚਨ ਆਪਣੀ ਕਾਫੀ ਸਾਰੀ ਸੈਨਾ ਲੈ ਕੇ ਦੁਰਗਾ ਮਾਤਾ ਵੱਲ ਟੁਰ ਪਿਆ। ਕੈਲਾਸ਼ ਪਰਬਤ ਦੇ ਕੋਲ ਪਹੁੰਚਕੇ ਉਸਨੇ ਬੜੀ ਉੱਚੀ ਆਵਾਜ਼ ਵਿੱਚ ਦੁਰਗਾ ਮਾਤਾ ਨੂੰ ਲਲਕਾਰਿਆ। ਉਸ ਦੀ ਲਲਕਾਰ ਸੁਣ ਕੇ ਦੁਰਗਾ ਮਾਤਾ ਅਤਿ ਕ੍ਰੋਧਿਤ ਹੋ ਕੇ, ਸ਼ੇਰ ਤੇ ਸਵਾਰ ਹੋ ਕੇ, ਜੰਗ ਦੇ ਮੈਦਾਨ ਵਿੱਚ ਕੁੱਦ ਪਈ। ਖੂਬ ਘਮਾਸਾਨ ਹੋਇਆ। ਧੂਮਰਲੋਚਨ ਨੇ ਦੁਰਗਾ ਮਾਤਾ ਉੱਤੇ ਕਈ ਵਾਰੀ ਪ੍ਰਹਾਰ ਕਰਨ ਦਾ ਪ੍ਰਯਾਸ ਕੀਤਾ ਪਰ ਅਸਫਲ ਰਿਹਾ। ਅੰਤ ਵਿੱਚ ਦੇਵੀ ਨੇ ਆਪਣੇ ਹੱਥ ਵਿੱਚ ਖੰਡਾ ਫੜ ਲਿਆ ਅਤੇ ਬੜੇ ਜ਼ੋਰ ਨਾਲ ਮਾਰ ਕੇ ਵੈਰੀ ਦਾ ਸਿਰ ਕੱਟ ਦਿੱਤਾ। ਉਸਦੀ ਸਾਰੀ ਸੈਨਾ ਜੰਗ ਦੇ ਮੈਦਾਨ ਵਿੱਚੋਂ ਭੱਜਣ ਲੱਗੀ। ਦੁਰਗਾ ਮਾਤਾ ਦੀਆਂ ਅੱਖਾਂ ਵਿੱਚ ਕਰੋਧ ਜੁਆਲਾ ਏਨੀ ਪ੍ਰਚੰਡ ਨਿਕਲੀ, ਕਿ ਧੂਮਰਲੋਚਨ ਦੀ ਸਾਰੀ ਸੈਨਾ ਸੜ ਕੇ ਸੁਆਹ ਹੋ ਗਈ ਅਤੇ ਸਿਰਫ਼ ਇੱਕੋ ਦੈਂਤ ਹੀ ਬਚਿਆ ਜਿਸਨੇ ਸਾਰਾ ਬ੍ਰਿਤਾਂਤ ਰਾਜੇ ਸੁੰਭ ਨੂੰ ਜਾ ਸੁਣਾਇਆ।

ਸੁੰਭ ਨੂੰ ਅਤਿ ਕਰੋਧ ਆਇਆ ਅਤੇ ਉਸਨੇ ਚੰਡ ਅਤੇ ਮੁੰਡ ਦੋਹਾਂ ਨੂੰ ਦੁਰਗਾ ਨਾਲ ਲੜਾਈ ਕਰਨ ਲਈ ਭੇਜ ਦਿੱਤਾ। ਚੰਡ ਮੁੰਡ ਆਪਣੀ ਸੈਨਾ ਸਹਿਤ ਦੁਰਗਾ ਮਾਤਾ ਨਾਲ ਜੰਗ ਕਰਨ ਲਈ ਪਹੁੰਚ ਗਏ। ਉਧਰ ਦੁਰਗਾ ਮਾਤਾ ਆਪਣੇ ਅਸਤ੍ਰਾਂ ਸ਼ਸਤ੍ਰਾਂ ਨਾਲ ਸੁਸੱਜਿਤ ਹੋ ਕੇ ਯੁੱਧ ਦੇ ਮੈਦਾਨ ਵਿੱਚ ਪਹੁੰਚ ਗਈ। ਸਭ ਤੋਂ ਪਹਿਲਾਂ ਮੁੰਡ ਨਾਲ ਘੋਰ ਯੁੱਧ

ਹੋਇਆ ਅਤੇ ਦੇਵੀ ਮਾਤਾ ਨੇ ਆਪਣੀ ਤਲਵਾਰ ਨਾਲ ਮੁੰਡ ਦੇ ਸਿਰ ਨੂੰ ਧੜ ਨਾਲੋਂ ਵੱਖਰਾ ਕਰ ਦਿੱਤਾ। ਹੁਣ ਵਾਰੀ ਆਈ ਚੰਡ ਦੈਂਤ ਦੀ। ਉਸਨੂੰ ਦੁਰਗਾ ਮਾਤਾ ਉੱਤੇ ਕਈ ਤਰ੍ਹਾਂ ਦੇ ਪ੍ਰਹਾਰ ਕਰਨ ਦੇ ਪ੍ਰਯਾਸ ਕੀਤੇ, ਪਰ ਉਹ ਖੁਦ ਆਪ ਹੀ ਦੁਰਗਾ ਮਾਤਾ ਦੀ ਬਰਛੀ ਨਾਲ ਮਾਰਿਆ ਗਿਆ।

ਫੱਟੜ ਅਤੇ ਜ਼ਖਮੀ ਹੋਏ ਦੈਂਤਾਂ ਨੇ ਰਾਜੇ ਸੁੰਭ ਨੂੰ ਚੰਡ, ਅਤੇ ਮੁੰਡ ਦੇ ਮਾਰੇ ਜਾਣ ਦੀ ਖ਼ਬਰ ਜਾ ਕਹਿ ਸੁਣਾਈ। ਸੁੰਭ, ਨਿਸੁੰਭ ਦੋਹਾਂ ਦੈਂਤਾਂ ਨੇ ਇਹ ਫੈਸਲਾ ਕੀਤਾ ਕਿ ਇਸ ਵਾਰੀ ਰਕਤਬੀਜ ਨੂੰ ਭੇਜਣਾ ਚਾਹੀਦਾ ਹੈ, ਉਹ ਚੰਡਕਾ ਨੂੰ ਪਹਾੜ ਤੋਂ ਹੇਠਾਂ ਸੁੱਟ ਕੇ ਮਾਰ ਦੇਵੇਗਾ। ਰਕਤਬੀਜ ਨੇ ਆਪਣੀ ਦੈਂਤਾਂ ਦੀ ਫੌਜ ਲੈ ਕੇ ਦੁਰਗਾ ਤੇ ਚੜ੍ਹਾਈ ਕਰ ਦਿੱਤੀ। ਬੜਾ ਘੋਰ ਯੁੱਧ ਹੋਇਆ, ਅਤੇ ਅਨੇਕਾ ਦੈਂਤ ਜ਼ਖਮੀ ਹੋ ਗਏ ਅਤੇ ਅਨੇ ਕਾ ਹੀ ਮਾਰੇ ਗਏ। ਰਕਤਬੀਜ ਅਤਿ ਕ੍ਰੋਧਿਤ ਹੋ ਕੇ ਦੇਵੀ ਮਾਤਾ ਨਾਲ ਯੁੱਧ ਕਰਨ ਲੱਗਾ। ਦੇਵੀ ਮਾਤਾ ਨੇ ਰੋਹ ਵਿੱਚ ਆ ਕੇ ਰਕਤਬੀਜ ਨੂੰ ਤੀਰ ਮਾਰਿਆ ਅਤੇ ਉਹ ਬੇਸੁੱਧ ਹੋ ਕੇ ਡਿੱਗ ਪਿਆ। ਹੋਸ਼ ਆਉਣ ਤੇ ਉਸਨੇ ਫਿਰ ਦੁਰਗਾ ਮਾਤਾ ਤੇ ਤਲਵਾਰ ਨਾਲ ਪ੍ਰਹਾਰ ਕਰਨ ਦੇ ਯਤਨ ਕੀਤੇ ਬੜਾ ਭਾਰੀ ਯੁੱਧ ਹੋਇਆ। ਰਕਤਬੀਜ ਦੇ ਸਰੀਰ ਵਿੱਚੋਂ ਲਹੂ ਜਿਉਂ ਹੀ ਧਰਤੀ ਤੇ ਪਿਆ ਉਹ ਲਹੂ ਦੀਆਂ ਬੂੰਦਾਂ ਵਿਚੋਂ ਅਨੇ ਕਾਂ ਰਕਤਬੀਜ ਪੈਦਾ ਹੋ ਗਏ। ਦੁਰਗਾ ਮਾਤਾ ਨੇ ਉਨ੍ਹਾਂ ਸਾਰਿਆਂ ਨੂੰ ਆਪਣੇ ਤੀਰਾਂ ਨਾਲ ਮਾਰ ਮੁਕਾਇਆ। ਜਿਉਂ-ਜਿਉਂ ਦੁਰਗਾ ਮਾਤਾ ਰਕਤਬੀਜ ਦੇ ਲਹੂ ਵਿੱਚੋਂ ਪੈਦਾ ਹੋਏ ਦੈਤਾਂ ਨੂੰ ਮਾਰਦੀ ਗਈ, ਤਿਉਂ-ਤਿਉਂ ਉਹ ਹੋਰ ਪੈਦਾ ਹੁੰਦੇ ਗਏ ਅਤੇ ਇਹ ਸਿਲਸਿਲਾ ਕਾਫ਼ੀ ਦੇਰ ਤਕ ਚਲਦਾ ਰਿਹਾ। ਫਿਰ ਦੇਵੀ ਨੇ ਦੈਂਤਾਂ ਦਾ ਨਾਸ਼ ਕਰਨ ਲਈ ਆਪਣੇ ਮੱਥੇ ਵਿਚੋਂ ਇੱਕ ਭਿਆਨਕ ਅੱਗ ਦੀ ਲਾਟ ਕੱਢੀ ਅਤੇ ਉਸ ਲਾਟ ਵਿੱਚੋਂ ਕਾਲਕਾ ਦੇਵੀ ਪ੍ਰਗਟ ਹੋ ਕੇ ਰਣ ਭੂਮੀ ਵਿੱਚ ਆ ਗਈ। ਰਕਤ ਬੀਜ ਦੇ ਲਹੂ ਦੀਆਂ ਜਿੰਨੀਆਂ ਬੂੰਦਾਂ ਡਿੱਗਦੀਆਂ, ਕਾਲੀ ਉਨ੍ਹਾਂ ਸਾਰੀਆਂ ਬੂੰਦਾਂ ਨੂੰ ਪੀ ਜਾਂਦੀ। ਦੁਰਗਾ ਆਪਣੀ ਖੜਗ ਫੜਕੇ ਸਾਰੇ ਦੈਂਤਾਂ ਨੂੰ ਮਾਰ ਮੁਕਾਉਂਦੀ। ਫਿਰ ਦੇਵੀ ਨੇ ਬੜੇ ਜ਼ੋਰ ਨਾਲ ਤਲਵਾਰ ਦਾ ਐਸਾ ਵਾਰ ਕੀਤਾ ਕਿ ਰਕਤਬੀਜ ਦਾ ਸਿਰ ਧਰਤੀ ਉੱਤੇ ਡਿੱਗ ਪਿਆ। ਇਸ ਤਰ੍ਹਾਂ ਚੰਡਕਾ ਅਤੇ ਕਾਲੀ ਦੇਵੀ ਦੋਹਾਂ ਨੇ ਮਿਲਕੇ ਰਕਤਬੀਜ ਨੂੰ ਮਾਰ ਮੁਕਾਇਆ। ਕੁਝ ਜ਼ਖਮੀ ਅਤੇ ਫੱਟੜ ਦੈਂਤਾਂ ਨੇ ਰਾਜੇ ਸੁੰਭ ਕੋਲ ਜਾ ਕੇ

ਰਕਤਬੀਜ ਦੀ ਮੌਤ ਦੀ ਖਬਰ ਸੁਣਾਈ।

ਸੁੰਭ ਨਿਸੁੰਭ ਨੇ ਕ੍ਰੋਧ ਵਿੱਚ ਆ ਕੇ ਦੁਰਗਾ ਮਾਤਾ ਨਾਲ ਯੁੱਧ ਕਰਨ ਦੀ ਠਾਣ ਲਈ। ਦੋਵੇਂ ਦੈਂਤ ਆਪਣੀ ਬਲਸ਼ਾਲੀ ਸੈਨਾ ਨੂੰ ਲੈ ਕੇ ਯੁੱਧ ਦੇ ਮੈਦਾਨ ਵਿੱਚ ਪਹੁੰਚ ਗਏ। ਬੜਾ ਭਿਆਨਕ ਯੁੱਧ ਹੋਇਆ। ਚੰਡੀ ਅਤੇ ਕਾਲਕਾ ਦੇਵੀ ਦੈਤਾਂ ਦੀਆਂ ਫੌਜਾਂ ਨੂੰ ਮਾਰ-ਮਾਰ ਕੇ ਸੁੱਟ ਰਹੀਆਂ ਸਨ। ਚੰਡੀ ਨੇ ਰੋਹ ਵਿੱਚ ਆ ਕੇ ਨਿਸੁੰਭ ਨੂੰ ਆਪਣੀ ਤਲਵਾਰ ਨਾਲ ਮਾਰ ਮੁਕਾਇਆ। ਜਦੋਂ ਸੁੰਭ ਨੂੰ ਨਿਸੁੰਭ ਦੀ ਮੌਤ ਬਾਰੇ ਖ਼ਬਰ ਮਿਲੀ ਉਹ ਆਪਣੇ ਭਰਾ ਦੀ ਮੌਤ ਦਾ ਬਦਲਾ ਲੈਣ ਲਈ ਬੜੇ ਜ਼ੋਰ ਸ਼ੋਰ ਨਾਲ ਲੜਾਈ ਦੇ ਮੈਦਾਨ ਵਿੱਚ ਕੁੱਦ ਪਿਆ। ਸਾਰੇ ਦੈਤਾਂ ਨੇ ਦੁਰਗਾ ਨੂੰ ਘੇ ਰ ਲਿਆ। ਦੇਵੀ ਦੁਰਗਾ ਨੇ ਕਾਲਿਕਾ ਦੇਵੀ ਨੂੰ ਸੰਕੇਤ ਦਿੱਤਾ ਕਿ ਹੁਣ ਇਨ੍ਹਾਂ ਦੈਤਾਂ ਨੂੰ ਵੀ ਮਾਰ ਦਿੱਤਾ ਜਾਵੇ। ਯੁੱਧ ਦੇ ਮੈਦਾਨ ਵਿੱਚ ਸ਼ਸਤ੍ਰਾਂ ਦੀ ਵਰਖਾ ਸ਼ੁਰੂ ਹੋ ਗਈ। ਦੇਵੀ ਨੇ ਆਪਣੇ ਹੱਥਾਂ ਨਾਲ ਸੁੰਭ ਨੂੰ ਚੁੱਕ ਲਿਆ। ਉਹ ਹੱਥਾਂ ਵਿਚੋਂ ਧਰਤੀ ਤੇ ਡਿੱਗ ਪਿਆ ਅਤੇ ਫਿਰ ਅਕਾਸ਼ ਵਿੱਚ ਚਲਾ ਗਿਆ। ਦੁਰਗਾ ਮਾਤਾ ਨੇ ਉਸਦਾ ਪਿੱਛਾ ਕੀਤਾ, ਅਤੇ ਅਕਾਸ਼ ਵਿੱਚ ਹੀ ਘੋਰ ਯੁੱਧ ਹੋਇਆ। ਦੁਰਗਾ ਮਾਤਾ ਨੇ ਸੁੰਭ ਨੂੰ ਤਲਵਾਰ ਮਾਰੀ, ਉਸਦੇ ਦੋ ਟੁਕੜੇ ਹੋ ਗਏ ਅਤੇ ਉਹ ਧਰਤੀ ਉੱਤੇ ਡਿੱਗ ਪਿਆ। ਸਾਰੇ ਦੈਂਤ ਰਣ-ਭੂਮੀ ਛੱਡਕੇ ਭੱਜ ਗਏ, ਦੇਵਤੇ ਅਤਿ ਪ੍ਰਸੰਨ ਹੋ ਗਏ ਅਤੇ ਹਰ ਪਾਸੇ ਦੇਵੀ ਮਾਤਾ ਦੀ ਜੈ ਜੈ ਕਾਰ ਹੋਣ ਲੱਗੀ।

ਇਸ ਤਰ੍ਹਾਂ ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚੰਡੀ ਚਰਿਤ੍ਰ ਉਕਤ ਬਿਲਾਸ ਦੇ ਅੰਤ ਵਿੱਚ ਬੜੇ ਸੁੰਦਰ ਸ਼ਬਦਾਂ ਵਿੱਚ ਦੇਵੀ ਮਾਤਾ ਕੋਲੋਂ ਵਰ ਮੰਗਦੇ ਹਨ-

**ਦੇਹ ਸ਼ਿਵਾ ਬਰ ਮੋਹਿ ਇਹੈ**
**ਸੁਭ ਕਰਮਨ ਤੇ ਕਬਹੂੰ ਨ ਟਰੋਂ।।**
**ਨ ਡਰੋਂ ਅਰਿ ਸੋਂ ਜਬ ਜਾਇ ਲਰੋਂ**
**ਨਿਸਚੈ ਕਰ ਅਪਨੀ ਜੀਤ ਕਰੋਂ।।**
**ਅਰੁ ਸਿਖ ਹੌਂ ਅਪਨੇ ਹੀ ਮਨ ਕੌ**
**ਇਹ ਲਾਲਚ ਹਉ ਗੁਨ ਤਉ ਉਚਰੋਂ।।**
**ਜਬ ਆਵ ਕੀ ਅਉਧ ਨਿਦਾਨ ਬਨੈ**
**ਅਤਿ ਹੀ ਰਨ ਮੈ ਤਬ ਜੂਝ ਮਰੋਂ।।**

ਹੇ ਕਲਿਆਣਕਾਰੀ ਸ਼ਕਤੀ ਸ਼ਿਵਾ, ਕਿਰਪਾ ਕਰਕੇ ਮੈਨੂੰ ਇਹ ਵਰਦਾਨ ਦਿਉ ਕਿ ਮੈਂ ਸ਼ੁਭ ਕਰਮਾਂ ਤੋਂ ਕਦੇ ਵੀ ਪਿੱਛੇ ਨਾ ਹਟਾਂ, ਜਦੋਂ ਮੈਂ ਰਣਭੂਮੀ ਵਿੱਚ ਜਾ ਕੇ ਵੈਰੀਆਂ ਦੇ ਨਾਲ ਯੁੱਧ ਕਰਾਂ, ਤਾਂ ਮੈਂ ਜ਼ਰਾ ਵੀ ਭੈ ਭੀਤ ਨਾ ਹੋਵਾਂ ਅਤੇ ਨਿਸਚੇ ਪੂਰਵਕ ਮੇਰੀ ਜਿੱਤ ਹੋਵੇ। ਮੈਂ ਆਪਣੇ ਮਨ ਨੂੰ ਇਹ ਸਿੱਖਿਆ ਦੇਵਾਂ ਤੇ ਮੈਨੂੰ ਇਹ ਲਾਲਚ ਹੋਵੇ ਕਿ ਮੈਂ ਤੇਰੇ ਹੀ ਗੁਣਾਂ ਦਾ ਉਚਾਰਨ ਕਰਦਾ ਰਹਾਂ ਅਤੇ ਜਦੋਂ ਮੇਰਾ ਅੰਤਲਾ ਸਮਾਂ ਆਵੇ ਤਾਂ ਮੈਂ ਜੰਗ ਦੇ ਮੈਦਾਨ ਵਿੱਚ ਲੜਦਾ-ਲੜਦਾ ਸ਼ਹਾਦਤ ਪ੍ਰਾਪਤ ਕਰਾਂ।

## ਚੰਡੀ ਚਰਿਤ੍ਰ ਦਾ ਮਹਾਤਮ

ਅੰਤ ਵਿੱਚ ਆਪ ਜੀ ਚੰਡੀ ਚਰਿਤ੍ਰ ਪੜ੍ਹਨ ਦਾ ਮਹਾਤਮ ਲਿਖਦੇ ਹਨ-

**ਜਹਿ ਨਮਿਤ ਪੜੈ ਸੁਨਿ ਹੈ ਨਰ**
**ਸੋ ਨਿਸਚੈ ਕਰਿ ਤਾਹਿ ਦਈ ਹੈ।।**

ਜਿਹੜਾ ਜੀਵ ਜਿਸ ਭਾਵਨਾ ਨੂੰ ਮੁੱਖ ਰੱਖਕੇ ਇਸ ਕਥਾ ਨੂੰ ਨਿਸਚੇ ਨਾਲ ਪੜ੍ਹੇਗਾ ਜਾ ਸੁਣੇਗਾ ਦੁਰਗਾ ਮਾਤਾ ਉਸ ਦੀ ਉਸ ਮਨੋਕਾਮਨਾ ਨੂੰ ਪੂਰਾ ਕਰੇਗੀ ਚੰਡੀ ਚਰਿਤ੍ਰ ਦੂਸਰਾ ਦੇ ਅੰਤ ਵਿੱਚ ਸੱਚੇ ਪਾਤਸ਼ਾਹ ਜੀ ਉਸ ਬਾਣੀ ਦਾ ਪਾਠ ਕਰਨ ਦਾ ਮਹਾਤਮ ਇੰਝ ਦਰਸਾਉਂਦੇ ਹਨ-

**ਪੜੇ ਮੂੜ ਯਾਕੋ ਧਨੰ ਧਾਮ ਬਾਢੇ।।**
**ਸੁਨੈ ਸੂਮ ਸੋਫੀ ਲਰੈ ਜੁੱਧ ਗਾਢੇ।।**
**ਜਗੈ ਰੈਣਿ ਜੋਗੀ ਜਪੈ ਜਾਪ ਯਾ ਕੋ।।**
**ਧਰੈ ਪਰਮ ਜੋਗੰ ਲਹੈ ਸਿੱਧਤਾ ਕੋ।।**

ਜਿਹੜਾ ਮੂਰਖ ਇਸ ਚੰਡੀ ਚਰਿਤ੍ਰ ਬਾਣੀ ਨੂੰ ਪੜੇਗਾ, ਉਸਦੇ ਘਰ ਵਿੱਚ ਧਨ ਸੰਪਦਾ ਦਾ ਬਹੁਤ ਵਾਧਾ ਹੋਵੇਗਾ। ਜਿਹੜਾ ਮਹਾਂ ਕਾਇਰ ਇਸ ਬਾਣੀ ਦਾ ਪਾਠ ਸੁਣੇਗਾ ਉਹ ਸੂਰਬੀਰ ਬਣ ਕੇ ਜੰਗ ਵਿਚ ਅੱਗੇ ਵੱਧ ਕੇ ਲੜੇਗਾ। ਜਿਹੜਾ ਜੋਗੀ ਇਸ ਚੰਡੀ ਦਾ ਜਾਪ ਕਰੇਗਾ ਉਹ ਸਾਰੀ ਰਾਤ ਜਾਗਦਾ ਰਹੇਗਾ, ਚੇਤੰਨ ਰਹੇਗਾ, ਆਲਸ ਉਸ ਦੇ ਨੇੜੇ ਨਹੀਂ ਆਵੇ ਗਾ, ਉਹ ਉੱਤਮ ਜੋਗ ਅਤੇ ਸਿੱਧਤਾ ਨੂੰ ਪ੍ਰਾਪਤ ਕਰੇਗਾ।

**ਪੜੈ ਯਾਹਿ ਬਿੱਦਯਾਰਥੀ ਬਿਦਯ ਹੇਤੰ।।**
**ਲਹੈ ਸਰਬ ਸਾਸਤਰਾਨ ਕੋ ਮੱਦ ਚੇਤੰ।।**
**ਜਪੈ ਜੋਗ ਸਨਯਾਸ ਬੈਰਾਗ ਕੋਈ।।**

**ਤਿਸੈ ਸਰਬ ਪੁੰਨਯਾਨ ਕੋ ਪੁੰਨ ਹੋਈ।।**

ਜਿਹੜਾ ਵਿਦਿਆਰਥੀ ਵਿੱਦਿਆ ਪ੍ਰਾਪਤੀ ਦੀ ਇੱਛਾ ਲਈ ਇਸ ਬਾਣੀ ਦਾ ਪਾਠ ਕਰੇਗਾ, ਉਹ ਸਾਰੇ ਸ਼ਾਸਤ੍ਰਾਂ ਦੇ ਸਿਧਾਂਤ ਤੇ ਗਿਆਨ ਨੂੰ ਪ੍ਰਾਪਤ ਕਰ ਲਵੇਗਾ, ਜਿਹੜਾ ਕੋਈ ਜੋਗੀ ਸੰਨਿਆਸੀ ਜਾਂ ਬੈਰਾਗੀ ਇਸ ਚੰਡੀ ਚਰਿਤ੍ਰ ਨੂੰ ਪੜ੍ਹੇਗਾ ਉਸ ਨੂੰ ਵੱਡੇ ਤੋਂ ਵੱਡੇ ਪੁੰਨਾਂ ਦੀ ਪ੍ਰਾਪਤੀ ਹੋਵੇਗੀ।

**।।ਦੋਹਰਾ।।**

**ਜੇ ਜੇ ਤੁਮਰੇ ਧਿਆਨ ਕੋ ਨਿੱਤ ਉਠਿ ਧਿਐ ਹੈਂ ਸੰਤ।।**
**ਅੰਤ ਲਹੈਂ ਗੇ ਮੁਕਤਿ ਫਲੁ ਪਾਵਹਿੰਗੇ ਭਗਵੰਤ।।**

ਹੇ ਦੁਰਗਾ ਮਾਤਾ ! ਜਿਹੜੇ ਸੰਤ ਭਗਤ ਹਰ ਰੋਜ਼ ਅੰਮ੍ਰਿਤ ਵੇਲੇ ਉੱਠਕੇ ਤੇਰੀ ਅਰਾਧਨਾ ਕਰਨਗੇ, ਉਹ ਅੰਤ ਸਮੇਂ ਮੁਕਤੀ ਫਲ ਨੂੰ ਪ੍ਰਾਪਤ ਕਰਨਗੇ ਤੇ ਅਕਾਲ-ਪੁਰਖ ਵਿੱਚ ਅਭੇਦ ਹੋ ਕੇ ਜਨਮ ਮਰਨ ਤੋਂ ਛੁੱਟ ਜਾਣਗੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਾਰ ਸ੍ਰੀ ਭਗਉਤੀ ਜੀ ਕੀ ਦੇ ਅੰਤ ਵਿੱਚ ਚੰਡੀ ਦੇਵੀ ਦੀ ਮਹਿਮਾ ਦਾ ਵਰਣਨ ਕਰਦੇ ਹਨ।

**ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।।**
**ਫੇਰ ਨ ਜੂਨੀ ਆਇਆ ਜਿਨ ਇਹ ਗਾਇਆ।।**

ਦੈਂਤਾ ਨੂੰ ਮਾਰ ਕੇ ਦੁਰਗਾ ਮਾਤਾ ਦਾ ਜਸ ਚੌਦਾਂ ਲੋਕਾਂ ਵਿੱਚ ਫੈਲ ਗਿਆ। ਸੱਚੇ ਪਾਤਸ਼ਾਹ ਜੀ ਨੇ ਦੁਰਗਾ ਮਾਤਾ ਦੇ ਜੱਸ ਨੂੰ ਪਉੜੀਆਂ ਵਿੱਚ ਰਚਿਆ ਹੈ। ਜਿਸ ਮਨੁੱਖ ਨੇ ਦੁਰਗਾਂ ਦੀ ਇਸ ਜਸਮਈ ਵਾਰ ਨੂੰ ਗਾਇਆ ਹੈ, ਉਹ ਫਿਰ ਜਨਮ ਵਿੱਚ ਨਹੀਂ ਆਇਆ, ਉਹ ਇਸ ਸੰਸਾਰ ਸਾਗਰ ਤੋਂ ਪਾਰ ਹੋ ਗਿਆ, ਆਵਾਗਵਨ ਦੇ ਚੱਕਰਾਂ ਤੋਂ ਮੁਕਤ ਹੋ ਗਿਆ।

## ਗਿਆਨ ਪ੍ਰਬੋਧ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗਿਆਨ ਪ੍ਰਬੋਧ ਦੇ ਅੰਤ ਵਿੱਚ ਦੇਵੀ ਦੀ ਮਹਿਮਾ ਦਾ ਵਰਣਨ ਕੀਤਾ ਹੈ। ਰਾਜੇ ਮੁਨੀ ਨੇ ਇੱਕ ਦਿਨ ਆਪਣੇ ਵਜ਼ੀਰਾਂ ਅਤੇ ਅਹਿਲਕਾਰਾਂ ਨੂੰ ਬੁਲਾ ਕੇ ਜੱਗ ਕਰਨ ਦਾ ਪ੍ਰੋਗਰਾਮ ਬਣਾਇਆ ਮਿੱਤਰ ਪੰਡਿਤ ਨੇ ਰਾਜੇ ਨੂੰ ਸਲਾਹ ਦਿੱਤੀ ਕਿ ਜਿਸ ਤਰ੍ਹਾਂ ਬ੍ਰਹਮਾਂ ਜੀ ਦੀ ਆਗਿਆਅਨੁਸਾਰ ਚੰਡੀ ਨੇ ਸਤਿਜੁਗ ਵਿੱਚ ਜੱਗ ਕੀਤਾ ਸੀ, ਉਸੇ ਵਿਧੀ ਅਨੁਸਾਰ ਜੱਗ ਕੀਤਾ ਜਾਵੇ। ਉਸ ਜੱਗ ਦੇ ਫਲਸਰੂਪ ਦੇਵੀ

ਨੂੰ ਅਪਾਰ ਸ਼ਕਤੀ ਪ੍ਰਾਪਤ ਹੋਈ ਸੀ ਅਤੇ ਉਸਨੇ ਮਹਿਖਾਸੁਰ, ਸੁੰਭ ਚਿੱਛੁਰ ਤੇ ਬ੍ਰਿੜਾਲਛ ਧੂਲੀਕਰਣ ਆਦਿ ਦੈਂਤਾ ਨੂੰ ਰਣ-ਭੂਮੀ ਵਿੱਚ ਮਾਰ ਕੇ ਇੰਦਰ ਨੂੰ ਰਾਜ ਸਿੰਘਾਸਣ ਤੇ ਬੈਠਾਇਆ ਸੀ।

**ਤੈਸ ਹੀ ਮਖ ਕੀਜੀਐ ਸੁਨਿ ਰਾਜ ਰਾਜ ਪ੍ਰਚੰਡ।।**
**ਜੀਤਿ ਦਾਨਵ ਦੇਸ ਕੇ ਬਲਵਾਨ ਪੁਰਖ ਅਖੰਡ।।**
**ਤੈਸ ਹੀ ਮਖ ਮਾਰਕੈ ਸਿਰਿ ਇੰਦ੍ਰ ਛਤ੍ਰ ਫਿਰਾਇ।।**
**ਜੈਸ ਸੁਰ ਸੁਖੁ ਪਾਇਓ ਤਿਵ ਸੰਤ ਹੋਹਿ ਸਹਾਇ।।**

ਹੇ ਰਾਜਿਆਂ ਵਿੱਚ ਬੜੇ ਤੇਜ ਪ੍ਰਤਾਪ ਵਾਲੇ ਰਾਜਨ ਸੁਣੋ ਤੁਹਾਨੂੰ ਵੀ ਉਸੇ ਤਰ੍ਹਾਂ ਹੀ ਯੱਗ ਕਰਨਾ ਚਾਹੀਦਾ ਹੈ, ਜਿਵੇਂ ਦੇਵੀ ਨੇ ਕੀਤਾ ਸੀ। ਤੁਸੀਂ ਸਾਰੇ ਦੇਸ ਦੇ ਦੈਤਾਂ ਵਰਗੇ ਬੜੇ ਬਲਵਾਨ ਪੁਰਸ਼ਾਂ ਨੂੰ ਜਿੱਤ ਕੇ ਅਖੰਡ ਰਾਜੇ ਬਣੇ ਹੋ। ਜਿਵੇਂ ਦੇਵੀ ਨੇ ਸਾਰੇ ਦੈਂਤਾਂ ਨੂੰ ਮਾਰ ਕੇ ਇੰਦਰ ਦੇ ਸਿਰ ਸਵਰਗ ਲੋਕ ਦਾ ਛਤ੍ਰ ਫਿਰਾਇਆ ਸੀ ਤੇ ਦੇਵਤਿਆਂ ਨੇ ਸੁਖ ਪ੍ਰਾਪਤ ਕੀਤਾ ਸੀ, ਇਸ ਤਰ੍ਹਾਂ ਆਪ ਵੀ ਯੱਗ ਕਰਕੇ ਦੁਸ਼ਟ ਦੋਖੀਆਂ ਨੂੰ ਮਾਰ ਕੇ ਸੰਤਾਂ ਦੇ ਸਹਾਇਕ ਬਣੋ।

## ਚੌਬੀਸ ਅਉਤਾਰ

ਚੌਬੀਸ ਅਵਤਾਰਾਂ ਦਾ ਵਰਣਨ ਅਰੰਭ ਕਰਨ ਲੱਗਿਆਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਅਕਾਲ ਪੁਰਖ ਪ੍ਰਭੂ ਦੀ ਮਹਿਮਾਂ ਦਾ ਵਰਣਨ ਕਰਨ ਤੋਂ ਆਪਣੀ ਅਸਮਰੱਥਤਾ ਪ੍ਰਗਟ ਕਰਦੇ ਹਨ। ਇੱਕੋ ਹੀ ਜੀਵ ਹੋਣ ਕਰਕੇ ਉਸ ਪ੍ਰਭੂ ਦੀ ਮਹਿਮਾਂ ਦਾ ਗੁਣਗਾਨ ਨਹੀਂ ਕੀਤਾ ਜਾ ਸਕਦਾ। ਇਹ ਸਰੀਰ ਭਾਵੇਂ ਕਰੋੜਾਂ ਜੀਭਾਂ ਧਾਰਨ ਕਰ ਲਵੇ ਤਾਂ ਵੀ ਪ੍ਰਭੂ ਦੇ ਗੁਣਾਂ ਦੇ ਸਮੁੰਦਰ ਦਾ ਅੰਤ ਨਹੀਂ ਪਾਇਆ ਜਾ ਸਕਦਾ। ਸਤਿਗੁਰੂ ਜੀ ਲਿਖਦੇ ਹਨ-

**ਚੌਪਈ।।**
**ਪ੍ਰਿਥਮ ਕਾਲ ਸਭ ਜਗ ਕੋ ਤਾਤਾ।।**
**ਤਾਤੇ ਭਯੋ ਤੇਜ ਬਖ੍ਯਾਤਾ।।**
**ਸੋਈ ਭਵਾਨੀ ਨਾਮੁ ਕਹਾਯੋ।।**
**ਜਿਨ ਸਿਗਰੀ ਯਹ ਸ੍ਰਿਸਟਿ ਉਪਾਈ।।**

ਪਹਿਲੇ ਕਾਲ ਵਿੱਚ ਜੋ ਸਾਰੇ ਸੰਸਾਰ ਦਾ ਤਾਤਾ ਭਾਵ ਪਿਤਾ ਹੈ, ਉਸ

ਤੋਂ ਇੱਕ ਤੇਜ ਭਾਵ ਪ੍ਰਕਾਸ਼ ਹੋਇਆ। ਉਸੇ ਤੇਜ-ਪੁੰਜ ਦਾ ਨਾਮ ਹੀ ਭਵਾਨੀ ਸੀ, ਤੇ ਉਸੇ ਭਵਾਨੀ ਨੇ ਹੀ ਇਸ ਸਾਰੀ ਸ੍ਰਿਸ਼ਟੀ ਨੂੰ ਉਤਪੰਨ ਕੀਤਾ।

## ਕ੍ਰਿਸ਼ਨਾਵਤਾਰ

ਸੱਚੇ ਪਾਤਸ਼ਾਹ ਜੀ ਕ੍ਰਿਸ਼ਨਾਵਤਾਰ ਦਾ ਅਰੰਭ ਦੇਵੀ ਮਾਤਾ ਦੀ ਉਸਤਤ ਨਾਲ ਕਰਦੇ ਹਨ-

**ਸ੍ਵੈਯਾ।।**
**ਹੋਇ ਕ੍ਰਿਪਾ ਤੁਮਰੀ ਹਮ ਪੈ**
**ਤੁ ਸਭੈ ਸਗਨੰ ਗੁਨ ਹੀ ਧਰਿ ਹੌਂ।।**
**ਜੀਆ ਧਾਰ ਬਿਚਾਰ ਤਬੈ ਬਰ ਬੁੱਧਿ**
**ਮਹਾਂ ਅਗਨੰ ਗੁਨ ਕੋ ਹਰਿ ਹੌਂ।।**
**ਬਿਨ ਚੰਡ ਕ੍ਰਿਪਾ ਤੁਮਰੀ ਕਬਹੂੰ**
**ਮੁਖ ਤੇ ਨਹੀਂ ਅੱਛਰ ਹਉ ਕਰ ਹੌਂ।।**
**ਤੁਮਰੋ ਕਰ ਨਾਮੁ ਕਿਧੋ ਤੁਲਹਾ**
**ਜਿਮ ਬਾਕ ਸਮੁੰਦ੍ਰ ਬਿਖੈ ਤਰਿ ਹੌਂ।।**

ਸੱਚੇ ਪਾਤਸ਼ਾਹ ਜੀ ਲਿਖਦੇ ਹਨ ਉਨ੍ਹਾਂ ਉੱਤੇ ਦੇਵੀ ਮਾਤਾ ਦੀ ਕਿਰਪਾ ਹੋਵੇ ਤਾਂ ਉਹ ਸਾਰੇ ਹੀ ਸ਼ੁਭ ਗੁਣਾਂ ਨੂੰ ਧਾਰਨ ਕਰ ਲੈਣਗੇ। ਉਨ੍ਹਾਂ ਨੇ ਆਪਣੇ ਦਿਲ ਵਿੱਚ ਇਹ ਵਿਚਾਰ ਧਾਰ ਲਿਆ ਹੈ ਕਿ ਉਦੋਂ ਹੀ ਸ੍ਰੇਸ਼ਟ ਬੁੱਧੀ ਪੈਦਾ ਹੋਵੇਗੀ ਜਦੋਂ ਉਹ ਬਹੁਤ ਬੁਰੇ ਗੁਣਾਂ ਦੀ ਵੀਚਾਰ ਨੂੰ ਨਾਸ ਕਰ ਲੈਣਗੇ। ਸੱਚੇ ਪਾਤਸ਼ਾਹ ਚੰਡੀ ਮਾਤਾ ਨੂੰ ਸੰਬੋਧਨ ਕਰਕੇ ਕਹਿ ਰਹੇ ਹਨ, ਕਿ ਉਨ੍ਹਾਂ ਦੀ ਕਿਰਪਾ ਤੋਂ ਬਿਨਾਂ ਉਹ ਕਦੇ ਇੱਕ ਅੱਖਰ ਭੀ ਮੂੰਹ ਤੋਂ ਨਹੀਂ ਉਚਾਰ ਸਕਣਗੇ। ਦੇਵੀ ਦੇ ਨਾਮ ਨੂੰ ਤੁਲਹਾ ਬਣਾ ਕੇ, ਉਹ ਕਵਿਤਾ ਰੂਪ ਸਮੁੰਦਰ ਤੋਂ ਤਰ ਜਾਣਗੇ। ਸੱਚੇ ਪਾਤਸ਼ਾਹ ਜੀ ਇਥੇ ਸਾਰਦਾ ਦੇਵੀ ਦੇ ਗੁਣਾਂ ਦਾ ਗਾਣ ਕਰਦੇ ਹਨ ਤੇ ਸਾਰਦਾ ਦਾ ਸਿਮਰਨ ਕਰਨਾ ਲੋਚਦੇ ਹਨ ਕਿਉਂਕਿ ਸਾਰਦਾ ਦੇਵੀ ਦੇ ਅਣਗਿਣਤ ਗੁਣ ਹਨ। ਉਸ ਦੀ ਕਿਰਪਾ ਸਦਕਾ ਹੀ ਕ੍ਰਿਸ਼ਨਾਵਤਾਰ ਦੀ ਰਚਨਾ ਸੰਭਵ ਹੋ ਸਕੇਗੀ। ਦੇਵੀ ਮਾਤਾ ਸਾਰੇ ਕਾਰਜਾਂ ਨੂੰ ਸਿੱਧ ਕਰਨ ਵਾਲੀ ਹੈ ਅਤੇ ਸਭ ਕਸ਼ਟਾਂ ਦਾ ਨਿਵਾਰਨ ਕਰਨ ਵਾਲੀ ਹੈ। ਦੇਵੀ ਮਾਤਾ ਦੇ ਮੁੱਢ ਦਾ ਪਤਾ

ਕਰਨਾ ਅਤਿ ਕਠਿਨ ਹੈ ਉਸਦਾ ਕੋਈ ਪਾਰ ਨਹੀਂ ਪਾ ਸਕਦਾ ਉਹ ਸ਼ਰਨਾਗਤ ਦੀ ਪਾਲਨਾ ਕਰਦੀ ਹੈ। ਵੱਡੇ-ਵੱਡੇ ਪਾਪੀਆਂ ਨੂੰ ਤਾਰਨ ਵਾਲੀ ਹੈ। ਉਹ ਜਮਾਂ ਦੇ ਜਾਲ ਤੋਂ ਮੁਕਤ ਕਰਾਉਂਦੀ ਹੈ। ਸੱਚੇ ਪਾਤਸ਼ਾਹ ਜੀ ਲਿਖਦੇ ਹਨ ਕਿ ਦੇਵੀ ਮਾਤਾ ਸ੍ਰੇਸ਼ਟ ਬੁੱਧੀ ਵਾਲੀ ਹੈ ਅਤੇ ਉਸ ਦੀ ਕਿਰਪਾ ਅਤੇ ਵਰ ਸਦਕਾ ਹੀ ਕ੍ਰਿਸ਼ਨਾਵਤਾਰ ਗ੍ਰੰਥ ਸੰਪੂਰਨ ਹੋ ਸਕੇਗਾ। ਦੇਵੀ ਮਾਤਾ ਵਰਗਾ ਹੋਰ ਕੋਈ ਵੀ ਗਰੀਬ ਨਿਵਾਜ਼ ਨਹੀਂ ਹੈ। ਜਿਹੜਾ ਮਨੁੱਖ ਜਿਸ ਭਾਵਨਾ ਨਾਲ ਦੇਵੀ ਮਾਤਾ ਨੂੰ ਯਾਦ ਕਰਦਾ ਹੈ, ਉਸਨੂੰ ਉਸੇ ਭਾਵਨਾਨੁਸਾਰ ਮਨ ਇਛਿੱਤ ਫਲਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

**ਜੋ ਜਪ ਕੈ ਇਹ ਸੇਵ ਕਰੈ**
**ਬਰ ਕੋ ਸੁ ਲਹੈ ਮਨ ਇੱਛਤ ਸੋਊ।।**
**ਲੋਕ ਬਿਖੈ ਉਹ ਕੀ ਸਮ ਤੁਲ**
**ਗਰੀਬ ਨਿਵਾਜ ਨ ਦੂਸਰ ਕੋਊ।।**

ਸ੍ਰੀ ਕ੍ਰਿਸ਼ਨ ਜੀ ਦੀ ਅਰਾਧਨਾ ਕਰਨ ਵਾਲੀਆਂ ਗੋਪੀਆਂ ਵੀ ਦੇਵੀ ਮਾਤਾ ਕੋਲੋਂ ਆਪਣੇ ਮਨ ਇੱਛਤ ਵਰ ਦੀ ਪ੍ਰਾਪਤੀ ਲਈ ਬੇਨਤੀਆਂ ਕਰਦੀਆਂ ਹਨ। ਗੋਪੀਆਂ ਨੇ ਇਕੱਤ੍ਰ ਹੋ ਕੇ ਮਿੱਟੀ ਲੈ ਕੇ, ਉਸ ਨਾਲ ਦੇਵੀ ਮਾਤਾ ਦੀ ਮੂਰਤੀ ਬਣਾਈ। ਉਸ ਮੂਰਤੀ ਦੀ ਉਨ੍ਹਾਂ ਨੇ ਕਈ ਪ੍ਰਕਾਰ ਨਾਲ ਕੇਸਰ, ਚੰਦਨ ਆਦਿ ਲਗਾ ਕੇ ਫੁੱਲਾਂ ਨਾਲ ਵਰਖਾ ਕਰਕੇ ਦੁਰਗਾ ਮਾਤਾ ਨੂੰ ਖੁਸ਼ ਕਰਨ ਦੇ ਉਪਰਾਲੇ ਕੀਤੇ। ਦੇਵੀ ਮਾਤਾ ਨੇ ਉਨ੍ਹਾਂ ਦੀ ਫਰਿਆਦ, ਪੁਕਾਰ ਸੁਣ ਲਈ ਅਤੇ ਅੰਤਰਜਾਮੀ ਮਾਤਾ ਨੇ ਅਕਾਸ਼ ਵਾਣੀ ਰਾਹੀਂ ਉਨ੍ਹਾਂ ਨੂੰ ਮਨ ਇੱਛਤ ਵਰ ਪ੍ਰਦਾਨ ਕੀਤੇ। ਦੇਵੀ ਨੇ ਕਿਹਾ - -ਕ੍ਰਿਸ਼ਨ ਤੁਹਾਡਾ ਸੁਆਮੀ ਹੋ ਜਾਵੇਗਾ। ਇਹ ਸੁਣ ਕੇ ਗੋਪੀਆਂ ਨੇ ਦੇਵੀ ਦੇ ਚਰਨਾਂ ਵਿੱਚ ਨਮਸਕਾਰ ਕੀਤੀ, ਅਤੇ ਦੇਵੀ ਮਾਤਾ ਦੀ ਉਪਮਾ ਦੇ ਗੀਤ ਗਾਏ। ਉਨਾਂ ਦੇ ਅਨੰਦ ਦੀ ਕੋਈ ਸੀਮਾਂ ਨਹੀਂ ਸੀ।

ਸੱਚੇ ਪਾਤਸ਼ਾਹ ਜੀ ਇੱਕ ਵਾਰੀ ਫਿਰ ਰਾਸ ਮੰਡਲ ਦਾ ਵਰਣਨ ਕਰਨ ਤੋਂ ਪਹਿਲਾਂ ਦੇਵੀ ਜੀ ਦੀ ਅਰਾਧਨਾ ਕਰਦੇ ਹਨ। ਦੇਵੀ ਮਾਤਾ ਨੂੰ ਅਣਗਿਣਤ ਨਾਵਾਂ ਅਤੇ ਵਿਸ਼ੇਸ਼ਣਾਂ ਰਾਹੀਂ ਨਮਸਕਾਰ ਕਰਦੇ ਹਨ। ਉਸਦੇ ਬੇਅੰਤ ਸਰੂਪਾਂ ਦੀ ਵਿਆਖਿਆ ਕਰਦੇ ਹਨ ਅਤੇ ਆਪਣੇ ਆਪ ਨੂੰ ਦਾਸ ਕਹਿ ਕੇ ਉਸ ਕੋਲੋਂ ਰੱਖਿਆ ਦੀ ਮੰਗ ਕਰਦੇ ਹਨ-

ਆਦਿ ਸ਼ਕਤੀ
35

**।।ਦੋਹਰਾ।।**

**ਦਾਸ ਜਾਨ ਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ।।**
**ਆਪ ਹਾਥ ਦੈ ਰਾਖ ਮੁਹਿ ਮਨ ਕ੍ਰਮ ਬਚਨ ਬਿਚਾਰ।।**

ਸੱਚੇ ਪਾਤਸ਼ਾਹ ਜੀ ਬੜੀ ਨਿਮ੍ਰਤਾ ਨਾਲ ਦੇਵੀ ਮਾਤਾ ਅੱਗੇ ਬੇਨਤੀ ਕਰਦੇ ਹਨ—ਮੈਨੂੰ ਆਪਣਾ ਦਾਸ ਜਾਣ ਕੇ ਮੇਰੇ ਉੱਤੇ ਅਪਾਰ ਕਿਰਪਾ ਕਰੋ। ਮਨ, ਬਾਣੀ ਦੇ ਵਿਚਾਰ ਕਰਕੇ, ਆਪਣਾ ਹੱਥ ਦੇ ਕੇ ਮੇਰੀ ਰੱਖਿਆ ਕਰੋ।

ਮਾਤਾ ਜਸੋਦਾ, ਸ੍ਰੀ ਕ੍ਰਿਸ਼ਨ ਜੀ, ਬਲਰਾਮ, ਗੋਪ, ਗੁਆਲੇ, ਗੁਆਲਣਾਂ ਸਾਰੇ ਸ਼ਹਿਰ ਛੱਡ ਕੇ ਦੇਵੀ ਮਾਤਾ ਦੀ ਪੂਜਾ ਕਰਨ ਲਈ ਟੁਰ ਪਏ। ਸੱਚੇ ਪਾਤਸ਼ਾਹ ਜੀ ਦੇਵੀ ਮਾਤਾ ਦੀ ਅਪਾਰ ਸੁੰਦਰਤਾ ਦਾ ਵਰਣਨ ਇਸ ਪ੍ਰਕਾਰ ਕਰਦੇ ਹਨ-

**ਆਠ ਭੁਜਾ ਜਿਹ ਕੀ ਜਗ ਮਾਲਮ**
**ਸੁੰਭ ਸੰਘਾਰਨ ਨਾਮ ਜਿਸੀ ਕੋ।।**
**ਸਾਧਨ ਦੋਖਨ ਕੀ ਹਰਤਾ**
**ਕਬਿ ਸਯਾਮ ਨ ਮਾਨਤ ਤ੍ਰਾਸ ਕਿਸੀ ਕੋ।।**
**ਸਾਤ ਅਕਾਸ ਪਤਾਲਨ ਸਾਤਨ**
**ਫੈਲ ਰਹਯੋ ਜਸ ਨਾਮ ਇਸੀ ਕੋ।।**
**ਤਾਹੀ ਕੋ ਪੂਜਨ ਦਯੋਸ ਲਗਯੋ**
**ਸਭ ਗੋਪ ਚਲੇ ਹਿਤ ਮਾਨ ਤਿਸੀ ਕੋ।।**

ਜਿਸਦੀਆਂ ਅੱਠ ਬਾਹਵਾਂ ਬਾਰੇ ਸਾਰੇ ਜਗਤ ਨੂੰ ਪਤਾ ਹੈ, ਅਤੇ ਜਿਸਦਾ ਨਾਮ ਸੁੰਭ ਸੰਘਾਰਨ ਹੈ, ਜੋ ਸਾਧਾਂ ਸੰਤਾਂ ਦੇ ਦੋਖਾਂ ਦਾ ਨਾਸ ਕਰਨ ਵਾਲੀ ਹੈ, ਸ਼ਿਆਮ ਕਵੀ ਜੀ (ਗੁਰੂ ਗੋਬਿੰਦ ਸਿੰਘ ਜੀ) ਕਹਿੰਦੇ ਹਨ, ਉਹ ਕਿਸੇ ਦਾ ਡਰ ਨਹੀਂ ਮੰਨਦੀ। ਸੱਤਾਂ ਅਕਾਸ਼ਾਂ ਅਤੇ ਸੱਤਾਂ ਪਤਾਲਾਂ ਵਿੱਚ, ਉਸੇ ਦੇਵੀ ਮਾਤਾ ਦਾ ਜਸ ਫੈਲ ਰਿਹਾ ਹੈ। ਉਸੇ ਦੀ ਪੂਜਾ ਦਾ ਦਿਨ ਨੇੜੇ ਆ ਗਿਆ ਹੈ। ਉਸੇ ਦਾ ਹਿੱਤ ਮੰਨ ਕੇ ਸਾਰੇ ਗੁਆਲੇ ਚਲੇ ਹਨ। ਉਨ੍ਹਾਂ ਨੇ ਹੱਥਾਂ ਵਿੱਚ ਚੌਲ, ਧੂਪ, ਤੇ ਘਿਉ ਦੇ ਦੀਵੇ ਫੜੇ ਹੋਏ ਹਨ। ਉਹਨਾਂ ਨੇ ਇਹ ਪੂਜਾ ਦਾ ਸਮਾਨ ਦੇਵੀ ਮਾਤਾ ਅਤੇ ਸ਼ਿਵ ਜੀ ਦੀ ਮੂਰਤੀ ਦੇ ਸਾਹਮਣੇ ਜਾ ਕੇ ਰੱਖ ਦਿੱਤਾ। ਉਹ ਬੜੇ ਆਨੰਦਿਤ ਹੋਏ। ਉਹ ਦੇਵੀ ਦੀ ਪੂਜਾ ਕਰਕੇ ਅਤਿ ਵਡਭਾਗੀ ਬਣ ਗਏ।

ਆਦਿ ਸ਼ਕਤੀ

ਕ੍ਰਿਸ਼ਨਾਵਤਾਰ ਵਿੱਚ ਇੱਕ ਵਾਰੀ ਫਿਰ ਸਾਨੂੰ ਦੁਰਗਾ ਮਾਤਾ ਜੀ ਦੇ ਦਰਸ਼ਨ ਉਸ ਵੇਲੇ ਹੁੰਦੇ ਹਨ, ਜਦੋਂ ਰੁਕਮਣੀ ਦਾ ਵਿਆਹ ਸ਼ਿਸ਼ੁਪਾਲ ਨਾਲ ਹੋਣਾ ਨਿਸ਼ਚਿਤ ਹੋ ਗਿਆ ਸੀ। ਵਿਆਹ ਦੀਆਂ ਸਾਰੀਆਂ ਰਹੁ, ਰੀਤੀਆਂ ਪੂਰਨ ਹੋ ਚੁੱਕੀਆਂ ਸਨ, ਪਰ ਰੁਕਮਣੀ ਮਨ ਹੀ ਮਨ ਦੇ ਅੰਦਰ ਸ੍ਰੀ ਕ੍ਰਿਸ਼ਨ ਜੀ ਦੀ ਮਧੁਰ ਯਾਦ ਵਿੱਚ ਗੁਆਚੀ ਹੋਈ ਸੀ, ਤੇ ਹਰ ਪਲ ਉਨ੍ਹਾਂ ਦੀ ਉਡੀਕ ਵਿੱਚ ਬਿਤਾ ਰਹੀ ਸੀ। ਸਾਰੀਆਂ ਸਖੀਆਂ ਸਮੇਤ ਰੁਕਮਣੀ ਵਿਆਹ ਤੋਂ ਪਹਿਲਾਂ ਦੇਵੀ ਜੀ ਦੇ ਮੰਦਰ ਅੰਦਰ ਪੂਜਾ ਕਰਨ ਲਈ ਗਈ। ਉੱਥੇ ਜਾ ਕੇ ਰੁਕਮਣੀ ਨੇ ਦੇਵੀ ਮਾਤਾ ਦੀ ਮੂਰਤੀ ਦੇ ਸਾਹਮਣੇ ਆਪਣੇ ਹਿਰਦੇ ਦੇ ਦੁਖੜੇ ਰੋ-ਰੋ ਕੇ ਸੁਣਾਉਣੇ ਸ਼ੁਰੂ ਕਰ ਦਿੱਤੇ। ਰੁਕਮਣੀ ਨੇ ਵਿਆਕੁਲ ਹੋ ਕੇ, ਆਪਣੀਆਂ ਸਾਰੀਆਂ ਸਹੇਲੀਆਂ ਨੂੰ ਪਰ੍ਹਾਂ ਹਟਾ ਦਿੱਤਾ ਅਤੇ ਰੋ-ਰੋ ਕੇ ਵਿਰਲਾਪ ਕਰਨ ਲੱਗੀ। ਉਸਨੇ ਆਪਣੇ ਹੱਥ ਵਿੱਚ ਛੁਰੀ ਫੜ ਲਈ ਅਤੇ ਕਹਿਣ ਲੱਗੀ—ਮੈਂ ਹੁਣੇ ਹੀ ਆਪਣੇ ਆਪ ਨੂੰ ਖਤਮ ਕਰ ਲਵਾਂਗੀ। ਮੈਂ ਦੁਰਗਾ ਦੇਵੀ ਦੀ ਬਹੁਤ ਸੇਵਾ ਕੀਤੀ ਹੈ, ਉਸਦਾ ਫਲ ਮੈਨੂੰ ਇਹੀ ਮਿਲਣਾ ਸੀ। ਮੈਂ ਆਪਣੇ ਪ੍ਰਾਣਾਂ ਨੂੰ ਜਮ ਦੇ ਘਰ ਭੇਜ ਕੇ ਇਸ ਦੇ ਮੰਦਰ ਉੱਤੇ ਪਾਪ ਚੜ੍ਹਾਉਂਦੀ ਹਾਂ ਜਾਂ ਦੁਰਗਾ ਮਾਤਾ ਨੂੰ ਪ੍ਰਸੰਨ ਕਰ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਵਰਣ ਦਾ ਵਰ ਪ੍ਰਾਪਤ ਕਰਦੀ ਹਾਂ।

**ਦੇਵੀ ਜੂ ਬਾਚ।।**

**ਦੇਖ ਦਸ਼ਾ ਤਿਹ ਕੀ ਜਗ ਮਾਤ**
**ਪ੍ਰਤੱਛ ਹ੍ਵੈ ਤਾਹਿ ਕਹਿਓ ਹਸਿ ਐਸੇ।।**
**ਸਯਾਮ ਕੀ ਬਾਮ ਤੈ ਆਪਨੈ ਚਿੱਤ**
**ਕਰੋ ਦੁਚਿਤਾ ਕੁਨ ਰੰਚ ਨ ਕੈਸੇ।।**
**ਜੋ ਸਿਸਪਾਲ ਕੇ ਹੈ ਚਿਤ ਮੈ**
**ਨਾਹਿ ਹ੍ਵੈ ਹੈ ਸੋਊ ਤਿਹ ਕੀ ਸੁ ਰੁਚੈ ਸੇ**
**।।**
**ਹੋਇ ਹੈ ਅਵੱਸ਼ਿ ਸੋਊ ਸੁਨਿ ਰੀ**
**ਕਬਿ ਸਯਾਮ ਕਹੈ ਤੁਮਰੇ ਜੀਅ ਜੈਸੇ।।**

ਦੇਵੀ ਮਾਤਾ ਰੁਕਮਣੀ ਤੇ ਪ੍ਰਸੰਨ ਹੋ ਕੇ ਉਸੇ ਵੇਲੇ ਪ੍ਰਤੱਖ ਰੂਪ ਵਿੱਚ ਪ੍ਰਗਟ ਹੋ ਗਈ ਅਤੇ ਹੱਸ ਕੇ ਉਸਨੂੰ ਆਖਿਆ—ਤੂੰ ਕ੍ਰਿਸ਼ਨ ਜੀ ਦੀ ਹੀ ਪਤਨੀ ਹੈਂ ਅਤੇ ਆਪਣੇ ਮਨ ਵਿੱਚ ਰਤੀ ਭਰ ਵੀ ਦੁਚਿੱਤੀ ਨਾ ਲਿਆ।

ਸ਼ਿਸ਼ੁਪਾਲ ਦੇ ਚਿੱਤ ਵਿੱਚ ਜੋ ਗੱਲ ਹੈ, ਉਹ ਪੂਰੀ ਨਹੀਂ ਹੋਵੇਗੀ ਉਹ ਕੇਵਲ ਮਨ ਦਾ ਵਲਵਲਾ ਹੈ। ਸਯਾਮ ਕਵੀ ਜੀ (ਗੁਰੂ ਗੋਬਿੰਦ ਸਿੰਘ ਜੀ) ਫਰਮਾਉਂਦੇ ਹਨ—ਦੁਰਗਾ ਮਾਤਾ ਨੇ ਕਿਹਾ—ਹੇ ਰੁਕਮਣੀ ਸੁਣ ! ਉਹ ਗੱਲ ਜਰੂਰ ਹੋਵੇਗੀ, ਜੋ ਤੇਰੇ ਜੀਅ ਵਿੱਚ ਹੈ।

ਦੁਰਗਾ ਮਾਤਾ ਕੋਲੋਂ ਇਸ ਤਰ੍ਹਾਂ ਦਾ ਵਰ ਪ੍ਰਾਪਤ ਕਰਕੇ ਚਿੱਤ ਵਿੱਚ ਅਤਿ ਪ੍ਰਸੰਨ ਹੋ ਕੇ ਰੁਕਮਣੀ ਉੱਥੋਂ ਤੁਰ ਪਈ ਅਤੇ ਰੱਥ ਉੱਤੇ ਸਵਾਰ ਹੋ ਗਈ ਪਰ ਉਸਦੇ ਮਨ ਵਿੱਚ ਆਪਣੇ ਪਿਆਰੇ ਪ੍ਰੀਤਮ ਸ੍ਰੀ ਕ੍ਰਿਸ਼ਨ ਜੀ ਦੀ ਯਾਦ ਨਿਰੰਤਰ ਬਣੀ ਰਹੀ।

## ਪਾਰਸਨਾਥ ਅਵਤਾਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਰਸ ਨਾਥ ਰਾਜੇ ਦੀ ਕਥਾ ਦਾ ਵਰਣਨ ਕਰਦਿਆਂ, ਪਾਰਸ ਨਾਥ ਰਾਹੀਂ ਬੜੇ ਸੁੰਦਰ ਸ਼ਬਦਾਂ ਵਿੱਚ ਦੇ ਵੀ ਜੀ ਦੀ ਉਸਤਤ ਕੀਤੀ ਹੈ। ਪਾਰਸਨਾਥ ਨੇ ਦੇਵੀ ਮਾਤਾ ਦੀ ਉਸਤਤ ਅਤੇ ਜੈ-ਜੈ ਕਾਰ ਬੜੀ ਸੁੰਦਰ ਸ਼ਬਦਾਵਲੀ ਦੁਆਰਾ ਮੋਹਨੀ ਛੰਦ ਵਿੱਚ ਕੀਤੀ ਹੈ। ਦੁਰਗਾ ਮਾਤਾ ਕਲੰਕ ਤੋਂ ਬਿਨਾ ਹੈ, ਸੂਰਬੀਰਣੀ ਹੈ, ਪਰਮ ਈਸ਼ਵਰੀ ਸ਼ਕਤੀ ਅਤੇ ਬੜੀ ਹੀ ਪਵਿੱਤਰ ਹੈ। ਸੰਸਾਰ ਨੂੰ ਭਰਨ ਵਾਲੀ, ਹਰਨ ਵਾਲੀ, ਉੱਧਾਰ ਕਰਨ ਵਾਲੀ ਅਤੇ ਸਿੱਧੀਆਂ ਦੇਣ ਵਾਲੀ ਦੀ ਜੈ-ਜੈ ਕਾਰ ਹੈ। ਦੇਵੀ ਜੀ ਦੀ ਉਸਤਤ ਕਰਨ ਲੱਗਿਆਂ ਪਾਰਸ ਨਾਥ ਨੇ ਅਨੇਕਾਂ ਹੀ ਵਿਸ਼ੇਸ਼ਣਾਂ ਦੀ ਵਰਤੋਂ ਕੀਤੀ ਹੈ ਜਿਹਾ ਕਿ —

ਚਿਤ੍ਰਣੀ, ਚਾਪਣੀ, ਚਾਰਣੀ, ਚੱਛਣੀ।

ਹੇ ਚਿਤ੍ਰੇ ਦੀ ਸਵਾਰੀ ਕਰਨ ਵਾਲੀ ! ਹੇ ਧਨੁੱਖ ਧਾਰਨ ਕਰਨ ਵਾਲੀ ! ਹੇ ਚਾਰਨਾਂ ਕਰਕੇ ਵਡਿਆਈ ਜਾਣ ਵਾਲੀ ! ਹੇ ਚੱਛਰ ਦੈਂਤ ਨੂੰ ਮਾਰਨ ਵਾਲੀ। ਤੇਰੀ ਮਹਿਮਾ ਅਪਰੰਪਾਰ ਹੈ।

**ਭੈਰਵੀ ਭੈਹਰੀ ਭੂਚਰਾ ਭਵਾਨੀ।।**

ਹੇ ਭੈਰਵ ਸ਼ਕਤੀ ! ਹੇ ਡਰ ਨਾਸ ਕਰਨ ਵਾਲੀ ! ਹੇ ਪ੍ਰਿਥਵੀ ਤੇ ਵਿਚਰਨ ਵਾਲੀ ! ਹੇ ਇੱਛਾ ਪੂਰੀ ਕਰਨ ਵਾਲੀ ! ਇਹਨਾਂ ਸ਼ਬਦਾ ਵਿੱਚ ਪਾਰਸ ਨਾਥ ਦੇਵੀ ਮਾਤਾ ਦੀ ਜੈ ਜੈ ਕਾਰ ਅਤਿ ਸੁੰਦਰ ਸ਼ਬਦਾਵਲੀ ਵਿੱਚ ਕਰਦਾ ਹੋਇਆ ਨਿਹਾਲ ਹੋ ਰਿਹਾ ਹੈ। ਉਸਨੇ ਪ੍ਰਣ ਕਰ ਲਿਆ, ਜਿੰਨਾ ਚਿਰ ਉਸਨੂੰ ਦੇਵੀ ਮਾਤਾ ਦੇ ਦਰਸ਼ਨ ਨਹੀਂ ਹੁੰਦੇ ਉਹ ਅਸਤ੍ਰ ਅਤੇ ਸ਼ਸਤ੍ਰ

ਧਾਰਨ ਨਹੀਂ ਕਰੇਗਾ।

**ਜਾਕੁਹ ਨੇਤ ਨਿਗਮ ਕਹਿ ਬੋਲਤ**
**ਤਾਸੁ ਸੁ ਬਰ ਜਬ ਪਾਊ।।**

ਅਤੇ ਇੱਕ ਦਿਨ ਅੰਤਰਜਾਮੀ ਭਵਾਨੀ ਨੇ ਪਾਰਸਨਾਥ ਦੇ ਚਿਤ ਦੀ ਪੀੜਾ ਨੂੰ ਪਛਾਣ ਲਿਆ। ਉਸਨੇ ਆਪਣੇ ਭਗਤ ਦੇ ਪ੍ਰੇਮ ਨੂੰ ਪ੍ਰਵਾਨ ਕਰ ਲਿਆ ਅਤੇ ਪਾਰਸਨਾਥ ਨੂੰ ਪ੍ਰਤੱਖ ਰੂਪ ਵਿੱਚ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ। ਮਾਤਾ ਨੇ ਆਪਣੇ ਭਗਤ ਨੂੰ ਵਰ ਮੰਗਣ ਲਈ ਕਿਹਾ।

**ਦੇਵੀ ਬਾਚ।। ਸਾਰੰਗ।।**
**ਬਿਸਨਪਦ।। ਤ੍ਵਪ੍ਰਸਾਦਿ।।**
**ਕਛੁ ਬਰ ਮਾਂਗਹੁ ਪੂਤ ਸਯਾਨੇ।।**
**ਭੂਤ ਭਵਿੱਖ ਨਹੀਂ ਤੁਮਰੀ ਸਰ ਸਾਧ ਚਰਤ ਹਮ ਜਾਨੇ।।**
**ਜੋ ਬਰ ਦਾਨ ਚਹੋ ਸੋ ਮਾਂਗੋ ਸਭ ਹਮ ਤੁਮੈ ਦਿਵਾਰ।।**
**ਕੰਚਨ ਰਤਨ ਬੱਜ੍ਰ ਮੁਕਤਾ ਫਲ ਲੀਜਹਿ ਸਕਲ ਸੁਧਾਰ।।**

ਦੇਵੀ ਮਾਤਾ ਨੇ ਪਾਰਸ ਨਾਥ ਨੂੰ ਕਿਹਾ—ਹੇ ਮੇਰੇ ਸਿਆਣੇ ਪੁੱਤਰ ਕੁਝ ਵਰ ਮੰਗ ਲੈ। ਹੋ ਚੁੱਕੇ ਸਮੇਂ ਵਿੱਚ ਅਤੇ ਹੋਣ ਵਾਲੇ ਸਮੇਂ ਵਿੱਚ ਤੇਰੇ ਵਰਗਾ ਨਾ ਕੋਈ ਹੋਇਆ ਹੈ ਅਤੇ ਨਾ ਹੀ ਤੇਰੇ ਵਰਗਾ ਕੋਈ ਹੋਵੇਗਾ, ਕਿਉਂਕਿ ਸਾਰੇ ਸਾਧਾਂ ਦੇ ਚਰਿਤ੍ਰਾਂ ਨੂੰ ਮੈਂ ਜਾਣਦੀ ਹਾਂ। ਜੋ ਭੀ ਵਰਦਾਨ ਤੁਸੀਂ ਲੈਣਾਂ ਚਾਹੋ, ਉਹ ਮੰਗ ਲਵੋ, ਕਿਉਂਕਿ ਮੈਂ ਸਭ ਕੁਝ ਤੈਨੂੰ ਦੇਣ ਲਈ ਤਿਆਰ ਹਾਂ। ਸੋਨਾ, ਜਵਾਹਰ, ਹੀਰੇ, ਮੋਤੀਆਂ ਦੀਆਂ ਲੜੀਆਂ ਆਦਿਕ ਸਾਰੀਆਂ ਵਸਤੂਆਂ ਲੈ ਲਵੋ।

ਪਾਰਸਨਾਥ ਨੇ ਆਪਣੀਆਂ ਕਾਮਨਾਵਾਂ ਦੀ ਪੂਰਤੀ ਲਈ ਦੇਵੀ ਮਾਤਾ ਦੇ ਚਰਨਾਂ ਵਿੱਚ ਬੇਨਤੀ ਕੀਤੀ-

**ਪਾਰਸਨਾਥ ਬਾਚ।। ਸਾਰੰਗ।। ਬਿਸਨੁਪਦ।।**
**ਸਬ ਹੀ ਪੜੋ ਬੇਦ ਬਿਦਿਆ ਬਿਧਿ ਸਬ ਹੀ ਸਸਤ੍ਰ ਚਲਾਊ।।**
**ਸਬ ਹੀ ਦੇਸ ਜੇਰਿ ਕਰਿ ਆਪਨ ਆਪੇ ਮਤਾ ਮਤਾਊ।।**

ਹੇ ਦੇਵੀ ਮਾਤਾ ਮੇਰੀ ਆਪ ਜੀ ਦੇ ਚਰਨਾਂ ਵਿੱਚ ਬੇਨਤੀ ਹੈ ਕਿ ਮੈਂ ਵਿਧੀਆਂ ਦੇ ਸਹਿਤ ਸਾਰੇ ਹੀ ਵੇਦਾਂ ਨੂੰ ਅਤੇ ਸਾਰੀਆਂ ਹੀ ਵਿੱਦਿਆਂ ਨੂੰ ਪੜ੍ਹ ਲਵਾਂ ਅਤੇ ਸਾਰੇ ਹੀ ਸ਼ਸਤ੍ਰਾਂ ਨੂੰ ਚਲਾ ਲਵਾਂ। ਸਾਰੇ ਹੀ ਦੇ ਸ਼ਾਂ ਨੂੰ ਮੈਂ ਆਪਣੇ ਅਧੀਨ ਕਰਕੇ ਫਿਰ ਸਭਨਾਂ ਨੂੰ ਆਪਣੀ ਮਰਜ਼ੀ

ਅਨੁਸਾਰ ਤੋਰਾਂ। ਇਹ ਵਰ ਮੈਂ ਚਾਹੁੰਦਾ ਹਾਂ। ਦੁਰਗਾ ਮਾਤਾ ਨੇ ਆਪਣੇ ਭਗਤ ਦੀ ਇਹ ਬੇਨਤੀ ਤਥਾਸਤੂ ਕਹਿ ਕੇ ਪ੍ਰਵਾਨ ਕਰ ਲਈ ਅਤੇ ਆਪਣੇ ਸ਼ੇਰ ਦੀ ਸਵਾਰੀ ਕਰਕੇ ਅਲੋਪ ਹੋ ਗਈ। ਪਾਰਸਨਾਥ ਦੁਰਗਾ ਮਾਤਾ ਦੇ ਬਖਸ਼ੇ ਹੋਏ ਵਰਦਾਨ ਨੂੰ ਪ੍ਰਾਪਤ ਕਰਕੇ ਧੰਨ ਧੰਨਯ ਹੋ ਗਿਆ, ਉਸਨੇ ਅਤਿਅੰਤ ਸਫਲਤਾ ਪ੍ਰਾਪਤ ਕੀਤੀ, ਅਤੇ ਉਸ ਅੱਗੇ ਕੋਈ ਵੀ ਵੈਰੀ ਨਾ ਟਿਕ ਸਕਿਆ।

## ਪਖਯਾਨ ਚਰਿਤ੍ਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸਤ੍ਰੀਆਂ ਅਤੇ ਪੁਰਸ਼ਾਂ ਦੇ 404 ਚਰਿਤ੍ਰਾਂ ਦਾ ਵਰਣਨ ਕੀਤਾ ਹੈ, ਅਤੇ ਅਰੰਭ ਵਿੱਚ ਪਹਿਲਾ ਚਰਿਤ੍ਰ ਚੰਡੀ ਮਾਤਾ ਦੀ ਉਸਤਤ ਦਾ ਹੈ।

**ਚੰਡੀ ਚਰਿਤਰ ਪਾਤਸ਼ਾਹੀ ੧੦ ।।**
**ਭੁਜੰਗ ਛੰਦ।। ਤ੍ਵਪ੍ਰਸਾਦਿ।।**
**ਤੁਹੀ ਖੜਗਧਾਰਾ ਤੁਹੀ ਬਾਢਵਾਰੀ।।**
**ਤੁਹੀ ਤੀਰ ਤਰਵਾਰ ਕਾਤੀ ਕਟਾਰੀ।।**
**ਹਲੱਬੀ ਜੁਨੱਬੀ ਮਗਰਬੀ ਤੁਹੀ ਹੈਂ।।**
**ਨਿਹਾਰੋ ਜਹਾਂ ਆਪੁ ਠਾਢੀ ਵਹੀ ਹੈਂ।।**

ਸੱਚੇ ਪਾਤਸ਼ਾਹ ਜੀ ਚੰਡੀ ਮਾਤਾ ਦੀ ਉਸਤਤ ਕਰਦਿਆਂ ਹੋਇਆ ਲਿਖਦੇ ਹਨ—ਹੇ ਭਗੌਤੀ ਤੂੰ ਹੀ ਸਿੱਧੀ ਤਲਵਾਰ ਦੀ ਧਾਰ ਹੈਂ ਅਤੇ ਤੂੰ ਹੀ ਟੇਢੀ ਤਲਵਾਰ ਹੈਂ; ਤੂੰ ਹੀ ਤੀਰ, ਤਲਵਾਰ ਕਾਤੀ ਕਟਾਰੀ ਹੈ; ਤੂੰ ਹੀ ਸਿਆਮ ਦੇਸ਼ ਦੇ ਸ਼ਹਿਰ ਹਲੱਬ ਦੀ ਬਣੀ ਹਲੱਬੀ ਤਲਵਾਰ ਹੈਂ, ਅਤੇ ਦੱਖਣੀ ਅਤੇ ਪੱਛਮੀ ਦੇਸ਼ਾਂ ਦੀ ਤਲਵਾਰ ਹੈਂ। ਜਿਧਰ ਵੀ ਮੈਂ ਆਪਣੀ ਨਿਗਾਹ ਮਾਰਦਾ ਹਾਂ, ਉਧਰ ਹੀ ਮੈਨੂੰ ਤੇਰੇ ਦਰਸ਼ਨ ਹੁੰਦੇ ਹਨ, ਤੂੰ ਸਰਬ ਥਾਈ ਬਿਰਾਜਮਾਨ ਹੈਂ। ਇਸ ਤਰ੍ਹਾਂ ਮਾਤਾ ਦੇ ਅਨੰਤ ਗੁਣਾਂ ਦੇ ਗਾਣ ਦਾ ਸਿਲ-ਸਿਲਾ ਅਰੰਭ ਹੋ ਜਾਂਦਾ ਹੈ। ਚੰਡੀ ਮਾਤਾ ਦੇ ਅਣਗਿਣਤ ਰੂਪ ਹਨ। ਚੰਡੀ ਮਾਤਾ ਵਿਸ਼ਨੂੰ, ਸ਼ਿਵਜੀ, ਬ੍ਰਹਮਾ ਅਤੇ ਵਿਸ਼ਵਮਾਤਾ ਦੇ ਰੂਪ ਵਿੱਚ ਬਿਰਾਜਮਾਨ ਹੈ। ਦੇਵੀ ਮਾਤਾ ਨੇ ਇਸ ਸੰਸਾਰ ਵਿੱਚ ਹਿੰਦੂ ਤੁਰਕ, ਦੇਵ, ਦੈਂਤ ਆਦਿ ਪੈਦਾ ਕੀਤੇ ਹਨ। ਉਹ ਹੀ ਸੰਸਾਰ ਦੇ ਵੱਖ-ਵੱਖ ਧਰਮ ਮਾਰਗਾਂ ਦੇ ਰੂਪ ਵਿੱਚ ਆਈ ਹੈ ਅਤੇ ਦੇਵੀ ਮਾਤਾ ਨੇ ਹੀ ਉਸ ਅਕਾਲ-

ਪੁਰਖ ਪ੍ਰਭੂ ਦੇ ਨਾਵਾਂ ਦੀ ਚਰਚਾ ਅਤੇ ਸਿਫਤ ਸਲਾਹ ਕਰਨ ਵਾਲੇ ਲੋਕਾਂ ਨੂੰ ਪੈਦਾ ਕੀਤਾ ਹੈ। ਦੇਵੀ ਮਾਤਾ ਨੇ ਹੀ ਆਪਣੇ ਪਵਿਤ੍ਰ ਮੁਖਾਰ ਬਿੰਦ ਤੋਂ ਚੌਹਾਂ ਵੇਦਾਂ ਦਾ ਉਚਾਰਣ ਕੀਤਾ ਹੈ।

ਆਦਿਸ਼ਕਤੀ ਨੇ ਹੀ ਨਰਸਿੰਘ ਦਾ ਅਵਤਾਰ ਧਾਰਿਆ, ਅਤੇ ਹਰਨਾਖਸ਼ ਨੂੰ ਮਾਰਿਆ। ਉਸ ਨੇ ਹੀ ਵੈਰਾਹ ਰੂਪ ਹੋ ਕੇ ਧਰਤੀ ਨੂੰ ਦੰਦਾਂ ਵਿੱਚ ਚੁੱਕਿਆ ਸੀ। ਉਸਨੇ ਹੀ ਸ੍ਰੀ ਰਾਮ ਚੰਦ੍ਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਦਾ ਰੂਪ ਧਾਰਨ ਕਰਕੇ ਦੈਂਤਾਂ ਦਾ ਨਾਸ ਕੀਤਾ ਸੀ। ਉਹ ਆਪ ਹੀ ਚੌਦਾਂ ਲੋਕਾਂ ਦੀ ਰਾਜਧਾਨੀ ਹੈ ਅਤੇ ਉਸ ਦੇ ਅਣਗਿਣਤ ਨਾਮ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸੇ ਹੀ ਆਦਿ ਸ਼ਕਤੀ ਮਾਤਾ ਦੀ ਕ੍ਰਿਪਾ ਦ੍ਰਿਸ਼ਟੀ ਅਤੇ ਮਿਹਰ ਲਈ ਬੇਨਤੀ ਕਰਦੇ ਹਨ-

**ਮੋੱਯਾ ਜਾਨ ਚੇਰੋ ਮਯਾ ਮੋਹਿ ਕੀਜੈ।।**
**ਚਹੌ ਚਿੱਤ ਮੈ ਜੋ ਵਹੈ ਮੋਹਿ ਦੀਜੈ।।**

ਹੇ ਮਾਤਾ ਮੈਨੂੰ ਆਪਣਾ ਸੇਵਕ ਜਾਣ ਕੇ ਮੇਰੇ ਤੇ ਕਿਰਪਾ ਕਰੋ ਅਤੇ ਜੋ ਮੈਂ ਚਾਹੁੰਦਾ ਹਾਂ ਮੈਨੂੰ ਉਹੀ ਦਿਉ। ਫਿਰ ਚੰਡੀ ਮਾਤਾ ਦੇ ਤੇਜ ਅਤੇ ਸੁੰਦਰ ਸਰੂਪ ਦਾ ਵਰਣਨ ਕਰਦੇ ਹਨ। ਉਸ ਨੇ ਹੀ ਅਤਿ ਬਲਵਾਨ ਸੂਰਮਿਆਂ ਨੂੰ ਮਾਰ ਮੁਕਾਇਆ। ਸੱਚੇ ਪਾਤਸ਼ਾਹ ਜੀ ਲਿਖਦੇ ਹਨ ਕਿ ਇਹੋ ਜਿਹੀ ਮਾਤਾ ਦਾ ਨਾਮ ਲਏ ਬਿਨਾ ਭਵ ਸਾਗਰ ਤੋਂ ਪਾਰ ਉਤਾਰਾ ਨਹੀਂ ਹੋ ਸਕਦਾ। ਦੇਵੀ ਦਾ ਨਾਮ ਲੈਣ ਨਾਲ ਅਸੰਭਵ ਸੰਭਵ ਹੋ ਜਾਂਦਾ ਹੈ-

**ਮੂਕ ਉਚਰੈ ਸ਼ਾਸਤ੍ਰ ਖਟ ਪਿੰਗ ਗਿਰਨ ਚੜਿ ਜਾਇ।।**
**ਅੰਧ ਲਖੈ ਬਧਰੋ ਸੁਨੈ ਜੋ ਤੁਮ ਕਰੋ ਸਹਾਇ।।**

ਚੰਡੀ ਮਾਤਾ ਦੀ ਕਿਰਪਾ ਦ੍ਰਿਸ਼ਟੀ ਸਦਕਾ ਗੂੰਗਾ ਸ਼ਾਸਤ੍ਰਾਂ ਦਾ ਉਚਾਰਨ ਕਰ ਸਕਦਾ ਹੈ; ਲੰਗੜਾ ਪਹਾੜਾਂ ਤੇ ਚੜ੍ਹ ਸਕਦਾ ਹੈ; ਦੇਵੀ ਮਾਤਾ ਦੀ ਸਹਾਇਤਾ ਨਾਲ ਅੰਨਾ ਵੇਖ ਸਕਦਾ ਹੈ; ਅਤੇ ਬੋਲਾ ਸੁਣ ਸਕਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਚੰਡੀ ਮਾਤਾ ਨੂੰ ਬੇਨਤੀ ਕਰਦੇ ਹਨ-

**ਪ੍ਰਥਮ ਧਯਾਇ ਸ੍ਰੀ ਭਗਵਤੀ ਬਰਨੌ ਤ੍ਰਿਯਾ ਪ੍ਰਸੰਗ।।**
**ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤਰੰਗ।।**

ਸਭ ਤੋਂ ਪਹਿਲਾਂ ਮੈਂ ਸ੍ਰੀ ਭਗਵਤੀ ਆਦਿ ਸ਼ਕਤੀ ਦੀ ਅਰਾਧਨਾ ਕਰ ਕੇ, ਇਸਤਰੀ ਕਥਾਵਾਂ ਦਾ ਵਰਣਨ ਕਰ ਰਿਹਾ ਹਾਂ। ਹੇ ਦੇਵੀ ਮਾਤਾ,

ਆਪ ਨਦੀ ਸਰੂਪ ਵਿਸ਼ਵ ਸ਼ਕਤੀ ਬਣਕੇ ਮੇਰੀ ਬਾਣੀ ਰੂਪੀ ਲਹਿਰ ਵਿੱਚ ਮੇਰੇ ਹਿਰਦੇ ਅੰਦਰ ਪ੍ਰਗਟ ਹੋ ਜਾਓ।

ਸਤਿਗੁਰੂ ਗੋਬਿੰਦ ਸਿੰਘ ਜੀ ਅੰਤਲੇ ਚਰਿਤ੍ਰ 404 ਵਿੱਚ ਸ੍ਰੀ ਅਸਿਧੁਜ ਦੀ ਮਹਿਮਾ ਦਾ ਵਰਣਨ ਕਰਦੇ ਹਨ। ਜਦੋਂ ਦੈਂਤ ਅਤੇ ਦੇਵਤੇ ਆਪਸ ਵਿੱਚ ਬੁਰੀ ਤਰ੍ਹਾਂ ਭਿੜ ਪਏ, ਅਤਿ ਭਿਅੰਕਰ ਯੁੱਧ ਹੋਇਆ ਅਤੇ ਅੱਗ ਦੀਆਂ ਲਾਟਾਂ ਉੱਠਣ ਲੱਗੀਆਂ, ਉਨ੍ਹਾਂ ਅੱਗ ਦੀਆਂ ਲਾਟਾਂ ਵਿੱਚੋਂ ਇੱਕ ਇਸਤ੍ਰੀ ਪੈਦਾ ਹੋਈ ਜਿਸਦਾ ਨਾਮ ਦੂਲ੍ਹਾ ਦੇਵੀ ਸੀ। ਉਸ ਕ੍ਰੋਧ ਦੀ ਜੁਆਲਾ ਵਿਚੋਂ ਪੈਦਾ ਹੋਈ ਇਸਤ੍ਰੀ ਨੇ ਆਪਣੇ ਤਨ ਉੱਤੇ ਅਸਤ੍ਰ ਅਤੇ ਸ਼ਸਤ੍ਰ ਧਾਰਨ ਕਰ ਲਏ ਅਤੇ ਜ਼ੋਰ-ਜ਼ੋਰ ਦੀ ਹੱਸਣ ਲੱਗ ਪਈ। ਉਹ ਅਤਿ ਸਰੂਪ ਵਾਲੀ ਸੀ। ਉਸਨੇ ਚਾਰ ਚੁਫੇਰੇ ਵੇਖਿਆ ਤੇ ਉਸਨੂੰ ਕੋਈ ਵੀ ਅਜਿਹਾ ਪੁਰਸ਼ ਨਹੀਂ ਸੀ ਦਿੱਸ ਰਿਹਾ, ਜਿਸਨੂੰ ਉਹ ਆਪਣਾ ਸੁਆਮੀ ਬਣਾ ਸਕਦੀ ਹੋਵੇ। ਫਿਰ ਉਸਨੇ ਆਪਣੇ ਮਨ ਵਿੱਚ ਫੈਸਲਾ ਕੀਤਾ ਕਿ ਉਹ ਜਗਤਪਤੀ ਨਾਲ ਵਿਆਹ ਕਰੇਗੀ। ਉਸਨੇ ਇਹ ਸੋਚਣਾ ਸ਼ੁਰੂ ਕਰ ਦਿੱਤਾ ਕਿ ਉਹ ਹੁਣ ਕਿਸ ਤਰ੍ਹਾਂ ਦੇ ਪ੍ਰਯਤਨ ਕਰੇ ਕਿ ਉਹ ਆਪਣੇ ਮੰਤਵ ਵਿੱਚ ਸਫ਼ਲ ਹੋ ਸਕੇ। ਉਸਨੇ ਅਤਿ ਸੁਚੇਤ ਹੋ ਕੇ ਮੰਤਰ ਲਿਖੇ ਅਤੇ ਦੇਵੀ ਭਵਾਨੀ ਨੇ ਉਸ ਉੱਤੇ ਪ੍ਰਸੰਨ ਹੋ ਕੇ ਉਸਨੂੰ ਵਰ ਦਿੱਤਾ-

**ਕ੍ਰਿਪਾ ਕਰੀ ਜਗਮਾਤ ਭਵਾਨੀ।।**
**ਇਹ ਬਿਧ ਬਤਿਯਾ ਤਾਂਹਿ ਬਖਾਨੀ।।**
**ਕਰਿ ਜਿਨਿ ਸ਼ੋਕ ਹ੍ਰਿਦੈ ਤੈ ਪੁੱਤ੍ਰੀ।।**
**ਨਿਰੰਕਾਰ ਬਰਿ ਹੈ ਤੁਹਿ ਅੱਤ੍ਰੀ।।**
**ਤਾਕਾ ਧਯਾਨ ਆਜੁ ਨਿਸਿ ਧਰਿਯਹੁ।।**
**ਕਹਿਹੈ ਜੁ ਕਛੂ ਸੋਈ ਤੁਮ ਕਰਿਯਹੁ।।**

ਜਗਤ ਮਾਤਾ ਭਵਾਨੀ ਅਤਿ ਪ੍ਰਸੰਨ ਹੋ ਕੇ ਦੂਲ੍ਹਾ ਦੇਵੀ ਨੂੰ ਵਰਦਾਨ ਦਿੱਤਾ ਅਤੇ ਉਸਨੂੰ ਕਿਹਾ—ਹੇ ਪੁੱਤਰੀ ਤੂੰ ਮਨ ਵਿੱਚ ਕਿਸੇ ਪ੍ਰਕਾਰ ਵੀ ਦੁਖੀ ਨਾ ਹੋ, ਅਕਾਰ ਰਹਿਤ ਪ੍ਰਭੂ ਜਰੂਰ ਤੇਰੇ ਨਾਲ ਵਿਆਹ ਕਰਨਗੇ , ਤੈਨੂੰ ਆਪਨੀ ਪਤਨੀ ਬਨਾਉਣਗੇ। ਤੇਰੇ ਲਈ ਇਹ ਜਰੂਰੀ ਹੈ ਕਿ ਤੂੰ ਉਨ੍ਹਾਂ ਵਿੱਚ ਧਿਆਨ ਲਾਵੇਂ ਅਤੇ ਜਿਸ ਤਰ੍ਹਾਂ ਉਹ ਕਹਿਣ, ਉਸ ਤਰ੍ਹਾਂ ਹੀ ਕਰੇ। ਜਦੋਂ ਭਵਾਨੀ ਨੇ ਉਸਨੂੰ ਐਸਾ ਵਰ ਦਿੱਤਾ ਤਾਂ ਉਹ ਅਤਿ ਪ੍ਰਸੰਨ ਹੋ ਗਈ ਅਤੇ ਨਿਸ਼ਚਿੰਤ ਹੋ ਕੇ ਸੌਂ ਗਈ। ਜਦੋਂ ਅੱਧੀ ਰਾਤ ਬੀਤ ਗਈ

ਉਸ ਵੇਲੇ ਜਗਤ ਸੁਆਮੀ ਦੀ ਆਗਿਆ ਹੋਈ ਕਿ ਸਵਾਸ ਬੀਰਜ ਦੈਂਤ ਜਦੋਂ ਮਾਰਿਆ ਜਾਵੇਗਾ, ਉਸ ਤੋਂ ਬਾਅਦ ਹੀ ਉਹ ਸੁੰਦਰੀ ਨਾਲ ਵਿਆਹ ਕਰਨਗੇ। ਇਸ ਤਰ੍ਹਾਂ ਦੂਲ੍ਹਾ ਦੇਵੀ ਯੁੱਧ ਦੇ ਮੈਦਾਨ ਵਿੱਚ ਕੁੱਦ ਪਈ, ਬੜੇ ਵਿਕਰਾਲ ਯੁੱਧ ਕੀਤੇ। ਦੂਲ੍ਹਾ ਦੇਵੀ ਵੀ ਯੁੱਧਾਂ ਵਿੱਚ ਜੂਝਦੀ ਰਹੀ ਅਤੇ ਅੰਤ ਵਿੱਚ ਅਕਾਲ ਪੁਰਖ ਪ੍ਰਭੂ ਦੀ ਸਹਾਇਤਾ ਅਤੇ ਕਿਰਪਾ ਸਦਕਾ ਦੁਸ਼ਟ ਦੈਂਤਾਂ ਦਾ ਸੰਘਾਰ ਕਰਕੇ ਸਫਲਤਾ ਪ੍ਰਾਪਤ ਕੀਤੀ। ਸੱਚੇ ਪਾਤਸ਼ਾਹ ਜੀ ਅੰਤ ਵਿੱਚ ਲਿਖਦੇ ਹਨ–

**ਕ੍ਰਿਪਾ ਕਰੀ ਹਮ ਪਰ ਜਗਮਾਤਾ।।**
**ਗ੍ਰੰਥ ਕਰਾ ਪੂਰਨ ਸੁਭ ਰਾਤਾ।।**

ਇਸ ਤਰ੍ਹਾਂ ਜਗਤ ਮਾਤਾ ਦੀ ਕ੍ਰਿਪਾ ਸਦਕਾ ਸਤਿਗੁਰੂ ਜੀ ਨੇ ਇਸ ਗ੍ਰੰਥ ਨੂੰ ਪੂਰਾ ਕੀਤਾ।

## ਉਗ੍ਰਦੰਤੀ

ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪਣੀ ਬਾਣੀ ਉਗ੍ਰਦੰਤੀ ਜਿਹੜੀ ਪੁਰਾਤਨ ਬੀੜਾਂ ਵਿੱਚ ਉਪਲਬਧ ਹੈ, ਆਦਿ ਸ਼ਕਤੀ ਮਾਤਾ ਦਾ ਵਰਣਨ ਬੜੇ ਸੁੰਦਰ ਸ਼ਬਦਾਂ ਰਾਹੀਂ ਕਰਦੇ ਹਨ। ਇਸ ਵਿੱਚ ਆਦਿ ਸ਼ਕਤੀ ਦੀ ਮਹਿਮਾ ਦਾ ਅਨੂਠਾ ਵਰਣਨ ਛੇ ਛੰਦਾਂ ਵਿੱਚ ਬੜੇ ਸੁੰਦਰ ਸ਼ਬਦਾਂ ਰਾਹੀਂ, ਅਤੇ ਬੜੀ ਪ੍ਰਭਾਵਸ਼ਾਲੀ ਸ਼ੈਲੀ ਵਿੱਚ ਕੀਤਾ ਹੈ। ਪ੍ਰੇਮੀ ਜਨ ਇਸ ਬਾਣੀ ਦਾ ਪਾਠ ਕਰਕੇ ਵਿਸਮਾਦਿਤ ਹੋ ਜਾਂਦੇ ਹਨ। ਮਾਤਾ ਦੁਰਗਾ ਸ਼ੇਰ ਦੀ ਸਵਾਰੀ ਕਰਦੀ ਹੈ, ਅਤੇ ਵੱਡੇ-ਵੱਡੇ ਵੈਰੀਆਂ ਦਾ ਨਾਸ ਕਰਦੀ ਹੈ। ਮਾਤਾ ਰਿੱਧੀਆਂ ਸਿੱਧੀਆਂ ਦੀ ਦਾਤੀ ਹੈ। ਵੇਦ ਦੁਰਗਾ ਮਾਤਾ ਦਾ ਹੀ ਗਾਇਨ ਕਰਦੇ ਹਨ। ਵੱਡੇ-ਵੱਡੇ ਦੇਵਤੇ ਅਤੇ ਰਿਸ਼ੀ ਮਾਤਾ ਦਾ ਅੰਤ ਨਹੀਂ ਪਾ ਸਕਦੇ। ਦੇਵੀ ਮਾਤਾ ਸਰਬ ਵਿਆਪੀ ਹੈ, ਜਲ, ਥਲ, ਪਰਬਤ ਸਭ ਥਾਵਾਂ ਉੱਤੇ ਬਿਰਾਜਮਾਨ ਹੈ, ਉਸਦਾ ਪ੍ਰਕਾਸ਼ ਸਾਰੇ ਜਗਤ ਵਿੱਚ ਫੈਲ ਰਿਹਾ ਹੈ। ਸੱਚੇ ਪਾਤਸ਼ਾਹ ਜੀ ਦੀ ਇਹ ਤੀਵਰ ਇੱਛਾ ਹੈ, ਕਿ ਉਹਨਾਂ ਤੇ ਦੇਵੀ ਮਾਤਾ ਦੀ ਕ੍ਰਿਪਾ ਸਦਕਾ ਹਰ ਪਾਸੇ, ਹਰ ਖੇਤਰ ਵਿੱਚ ਫਤਹਿ ਪ੍ਰਾਪਤ ਹੋਵੇ । ਸਾਰੇ ਦੁਸ਼ਟਾਂ ਦਾ ਅੰਤ ਹੋ ਜਾਵੇ ਅਤੇ ਸਾਰੇ ਆਪਸੀ ਝਗੜੇ ਖਤਮ ਹੋ ਜਾਣ। ਸਾਰੇ ਸੰਸਾਰ ਵਿੱਚ ਖਾਲਸਾ ਪੰਥ ਦੀ ਪ੍ਰਧਾਨਤਾ ਹੋਵੇ। ਸੱਚੇ ਪਾਤਸ਼ਾਹ ਪਹਿਲੇ ਛੰਦ ਦੇ ਅੰਤ ਵਿੱਚ ਲਿਖਦੇ ਹਨ–

**ਸੁਣਹੁ ਤੁਮ ਭਵਾਨੀ ਹਮਨ ਕੀ ਪੁਕਾਰੇ।।**
**ਕਰਹੁ ਦਾਸ ਪਰ ਮਿਹਰ ਅਪਰੰ ਅਪਾਰੇ।।**

ਹੇ ਮਾਤਾ ਭਵਾਨੀ, ਤੁਸੀ ਸਾਡੀ ਪੁਕਾਰ ਸੁਣੋ। ਤੁਸੀਂ ਆਪਣੀਆਂ ਅਪਾਰ ਮਿਹਰਾਂ ਤੇ ਬਖਸ਼ਿਸ਼ਾਂ ਦੇ ਭੰਡਾਰੇ ਹਮੇਸ਼ਾਂ-ਹਮੇਸ਼ਾਂ ਲਈ ਆਪਣੇ ਦਾਸ ਲਈ ਖੋਲ੍ਹ ਦਿਓ।

ਦੇਵੀ ਮਾਤਾ ਦੈਂਤਾਂ ਦਾ ਸੰਹਾਰ ਕਰਨ ਵਾਲੀ ਹੈ। ਦੇਵੀ ਮਾਤਾ ਆਦਿ ਸ਼ਕਤੀ ਦਾ ਰੂਪ ਹੈ। ਉਹ ਜੋਗ ਮਾਯਾ ਹੈ। ਉਸਦਾ ਅੰਤ ਕੋਈ ਨਹੀਂ ਪਾ ਸਕਦਾ।

**ਸਭੈ ਥਕ ਰਹੇ ਮਰਮ ਕਿਨਹੂੰ ਨ ਪਾਯਾ।।**

ਦੇਵੀ ਮਾਤਾ ਜਲ, ਅਗਨੀ ਅਤੇ ਪਵਨ ਹੈ। ਉਹ ਅਤਿਅੰਤ ਸੁੰਦਰ ਅਤੇ ਹੂਰ ਪਰੀ ਹੈ। ਉਹੀ ਚੰਦ੍ਰਮਾ ਹੈ, ਸੂਰਜ ਹੈ। ਆਦਿ ਸ਼ਕਤੀ ਸਾਰੇ ਸੰਸਾਰ ਦੀ ਜਨਨੀ ਹੈ। ਦੇਵੀ ਮਾਤਾ ਦੇ ਅਣਗਿਣਤ ਰੂਪ ਹਨ। ਸੱਚੇ ਪਾਤਸ਼ਾਹ ਜੀ ਲਿਖਦੇ ਹਨ-

**ਨਹੀਂ ਤੁਮ ਬਿਨਾ ਕੋਇ ਰੱਛਕ ਹਮਾਰਾ।।**
**ਤੁਹੀ ਆਦਿ ਕੁਆਰਿ ਦੇਵੀ ਅਪਾਰਾ।।**

ਦੇਵੀ ਮਾਤਾ ਤੋਂ ਬਿਨਾ ਕੋਈ ਵੀ ਰੱਛਕ ਨਹੀਂ। ਦੇਵੀ ਮਾਤਾ ਆਦਿ ਕਾਲ ਤੋਂ ਹੈ ਅਤੇ ਕੁਆਰਿ ਦੇਵੀ ਹੈ, ਬਹੁਤ ਦਿਆਲੂ ਹੈ, ਅਤੇ ਸਾਰਿਆਂ ਉੱਤੇ ਕਿਰਪਾ ਕਰਨ ਵਾਲੀ ਹੈ। ਸੱਚੇ ਪਾਤਸ਼ਾਹ ਜੀ ਲਿਖਦੇ ਹਨ-

**ਕਰਹੁ ਮੋਹਿ ਮੁਕਤਾ ਕਟਹੁ ਭਰਮ ਜਾਲੀ।।**
**ਨਮੋ ਦੁਖ ਹਰੰਤੀ ਅਨੰਦਤ ਸਰੂਪਾ।।**
**ਅਪਨ ਦਾਸ ਪਰ ਮਿਹਰ ਕੀਜੈ ਅਨੂਪਾ।।**

ਸਾਰੇ ਭਰਮਾਂ ਦਾ ਅੰਤ ਕਰਕੇ ਹੇ ਮਾਤਾ ਮੈਨੂੰ ਮੁਕਤੀ ਪ੍ਰਦਾਨ ਕਰੋ। ਹੇ ਦੁੱਖਾਂ ਦਾ ਨਾਸ ਕਰਨ ਵਾਲੀ ਆਨੰਦ ਸ੍ਰੂਪਾ ਸੁੰਦਰ ਦੇਵੀ ਮਾਤਾ ਆਪਣੇ ਸੇਵਕ ਉੱਤੇ ਮਿਹਰ ਤੇ ਬਖਸ਼ਸ਼ ਕਰੋ।

- **ਤੁਹੀ ਦੇਵਕੀ ਕ੍ਰਿਸਨ ਮਾਤਾ ਕਹਾਯੰ।।**
- **ਤੁਹੀ ਨੈਣਾ ਦੇਵੀ ਅਲਖ ਜਗ ਸਹਾਯੰ।।**
- **ਤੁਹੀ ਰਾਧਿਕਾ ਰੁਕਮਣੀ ਤੂੰ ਕੁਸੱਲਿਆ।।**
- **ਤੁਹੀ ਅੰਜਨੀ ਰੇਨਕਾ ਤੂੰ ਅਹੱਲਿਆ।।**

ਆਦਿ ਸ਼ਕਤੀ ਵੱਖ ਵੱਖ ਰੂਪਾਂ ਵਿੱਚ ਵਿਚਰ ਰਹੀ ਹੈ। ਮਹਾਨ

ਸੂਰਬੀਰ, ਵੀਰਾਂਗਣਾ ਉਸ ਸ਼ਕਤੀ ਨਾਲ ਪੂਰਨ ਰੂਪ ਵਿੱਚ ਓਤਪ੍ਰੋਤ ਹਨ। ਕਿਧਰੇ ਉਹ ਸ੍ਰੀ ਕ੍ਰਿਸ਼ਨ ਜੀ ਦੀ ਮਾਤਾ ਦੇਵਕੀ ਦੇ ਰੂਪ ਵਿੱਚ ਬਿਰਾਜਮਾਨ ਹੋ ਰਹੀ ਹੈ, ਅਤੇ ਕਿਧਰੇ ਨੈਣਾ ਦੇਵੀ ਹੋ ਕੇ ਸਾਰੇ ਜਗਤ ਦੀ ਸਹਾਇਤਾ ਕਰ ਰਹੀ ਹੈ, ਕਿਧਰੇ ਉਹ ਸ੍ਰੀ ਕ੍ਰਿਸ਼ਨ ਜੀ ਦੀ ਪ੍ਰੇਮਿਕਾ ਰਾਧਾ ਹੈ, ਅਤੇ ਕਿਧਰੇ ਰੁਕਮਣੀ ਹੋ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਵਰ ਰੂਪ ਵਿੱਚ ਪ੍ਰਾਪਤ ਕੀਤਾ ਹੈ। ਮਾਤਾ ਕੁਸ਼ਲਿਆ, ਰੇਨੁਕਾ, ਅੰਜਨੀ ਅਤੇ ਅਹੱਲਿਆ ਆਦਿ ਉਸ ਅਨੰਤ ਅਸੀਮ ਆਦਿ ਸ਼ਕਤੀ ਦੇ ਸੁੰਦਰ ਸਰੂਪ ਹਨ।

**ਤੁਹੀ ਥੰਭ ਸਿਉ ਨਿਕਸ ਨਰ ਸਿੰਘ ਹੋਈ।।**
**ਉਦਰ ਹਰਨਾਖਸ ਕਾ ਨਖਹੁ ਕਰ ਪਰੋਈ।।**
**ਤੁਹੀ ਕੱਛ ਹੁਇ ਦੈਤ ਮੱਧ ਕੀਟ ਜਾਰੇ।।**
**ਤੁਹੀ ਹੋਇ ਬੈਰਾਹ ਹਿਰਨਾਛਯ ਮਾਰੇ।।**
**ਤੁਹੀ ਹੋਇ ਬਾਵਨ ਮਹਾ ਛਲ ਦਿਖਾਯੋ।।**
**ਪਕੜ ਰਾਜੇ ਬਲ ਕੋ ਪਤਾਲੈ ਪਠਾਯੋ।।**
**ਤੁਹੀ ਹੋਇ ਪਰਸਰਾਮ ਜਗ ਮਹਿ ਪ੍ਰਕਾਸੀ।।**
**ਸਕਲ ਛਤ੍ਰੀਯਨ ਕਉ ਕਰੈ ਛੈ ਬਿਨਾਸੀ।।**
**ਤੁਹੀ ਫਿਰ ਭਈ ਰਾਮ ਚੰਦ੍ਰ ਅਪਾਰਾ।।**
**ਪਕੜ ਲੰਕ ਸਉ ਦੈਤ ਰਾਵਨ ਪਛਾਰਾ।।**

ਇਹ ਉਹ ਅਸੀਮ ਅਪਾਰ ਸ਼ਕਤੀ ਹੈ, ਜਿਸਨੇ ਨਰਸਿੰਘ ਦਾ ਰੂਪ ਧਾਰ ਕੇ ਹਰਨਾਖਸ ਦੈਂਤ ਨੂੰ ਆਪਣੇ ਨਹੁੰਆਂ ਨਾਲ ਮਾਰ ਮੁਕਾਇਆ ਸੀ, ਉਸ ਨੇ ਹੀ ਮਧੂ ਅਤੇ ਕੈਟਬ ਦੈਂਤਾਂ ਦਾ ਵਿਨਾਸ਼ ਕੀਤਾ। ਉਸਨੇ ਹੀ ਕੱਛ ਦਾ ਅਵਤਾਰ ਧਾਰਨ ਕੀਤਾ ਸੀ, ਉਸੇ ਹੀ ਅਪਰੰਪਾਰ ਆਦਿ ਸ਼ਕਤੀ ਨੇ ਬੈਰਾਹ ਦਾ ਰੂਪ ਧਾਰਨ ਕਰਕੇ ਹਿਰਨਾਛਯ ਨੂੰ ਮਾਰਿਆ ਸੀ; ਉਸੇ ਨੇ ਹੀ ਬਾਵਨ ਦਾ ਰੂਪ ਧਾਰਨ ਕਰਕੇ ਛਲ ਨਾਲ ਬਲਿ ਰਾਜੇ ਨੂੰ ਪਤਾਲ ਵਿੱਚ ਭੇਜ ਦਿੱਤਾ ਸੀ; ਉਸੇ ਅਥਾਹ ਸ਼ਕਤੀ ਸਦਕਾ ਪਰਸਰਾਮ ਨੇ ਸਾਰੀ ਧਰਤੀ ਤੋਂ ਖੱਤਰੀਆਂ ਦਾ ਵਿਨਾਸ਼ ਕੀਤਾ ਸੀ, ਅਤੇ ਰਾਮਚੰਦ੍ਰ ਜੀ ਨੇ ਰਾਵਣ ਵਰਗੇ ਦਾ ਅੰਤ ਕਰ ਦਿੱਤਾ ਸੀ।

**ਤੁਹੀ ਦੈਤ ਸੰਖਾਸੁਰੈ ਕਉ ਦਲੰਤੀ।।**
**ਤੁਹੀ ਕ੍ਰਿਸਨ ਹੋਇ ਕੰਸ ਕੇਸੀ ਖਪਾਯੋ।।**
**ਤੁਮਨ ਮੱਲ ਚੰਡੂਰ ਗਹਿ ਕਰ ਉਡਾਯੋ।।**

**ਜਗਨ ਨਾਥ ਹੁਇ ਦੈਤ ਗਯਾਸੁਰ ਬਿਡਾਰੇ।।**
**– ਤੁਹੀ ਦੈਤ ਕਿਲਕਾਸੁਰੇ ਕਉ ਸੰਘਰਣੀ।।**

ਆਦਿ ਸ਼ਕਤੀ ਨੇ ਅਸੁਰਾਂ ਦਾ ਸੰਹਾਰ ਕਰਨ ਵਾਸਤੇ ਅਵਤਾਰ ਧਾਰਨ ਕੀਤਾ ਸੀ। ਵੱਡੇ ਵੱਡੇ ਦੈਂਤ, ਜਿਨ੍ਹਾਂ ਨੂੰ ਵੇਖ ਕੇ ਵੱਡੇ ਵੱਡੇ ਵਰਿਆਮ, ਸੂਰਬੀਰ ਕੰਬ ਜਾਂਦੇ ਸਨ, ਉਹਨਾਂ ਨੂੰ ਮਾਤਾ ਦੁਰਗਾ ਨੇ ਬੜੇ ਸਹਿਜ ਨਾਲ ਮਾਰ ਮੁਕਾਇਆ ਅਤੇ ਉਨ੍ਹਾਂ ਦੇ ਅਹੰਕਾਰ, ਗਰਬ ਨੂੰ ਚੂਰ ਚੂਰ ਕਰ ਦਿੱਤਾ। ਕੰਸ ਬਹੁਤ ਵੱਡਾ ਦੁਸ਼ਟ ਅਤੇ ਅਹੰਕਾਰੀ ਸੀ, ਸ੍ਰੀ ਕ੍ਰਿਸ਼ਨ ਜੀ ਨੇ ਉਸਨੂੰ ਖਿਨਾਂ ਪਲਾਂ ਵਿੱਚ ਮਾਰ ਮੁਕਾਇਆ। ਉਸੇ ਆਦਿ ਸ਼ਕਤੀ ਕਰਕੇ ਸੰਖਾਸੁਰ, ਮੱਲ ਚੰਡੂਰ, ਗਯਾਸੁਰ, ਕਿਲਕਾਸੁਰ, ਸੁੰਭ, ਮਹਿਖਾਸੁਰ ਆਦਿ ਦਾ ਵਿਨਾਸ਼ ਹੋ ਗਿਆ।

**– ਤੁਹੀ ਬਿਆਸ ਗੋਰਖ ਅਗਸਤੰ ਕਬੀਰੈ।।**
**– ਤੁਹੀ ਰਿਖਿ ਬਸਿਸਟੇ ਤੁਹੀ ਹੈ ਦੁਬਾਸਾ।।**
**ਤੁਹੀ ਜਮਦਗਨਿ ਸੰਤ ਗੋਤਮ ਪ੍ਰਕਾਸਾ।।**

ਉਹ ਅਨੰਤ, ਅਸੀਮ, ਅਪਾਰ, ਆਦਿ ਸ਼ਕਤੀ ਰਿਸ਼ੀਆਂ ਮੁਨੀਆਂ, ਜੋਗੀਆਂ, ਸੰਤਾਂ ਦੇ ਸਰੂਪ ਵਿੱਚ ਵਿਚਰਨ ਕਰਦੀ ਹੈ। ਰਿਖੀ ਬਿਆਸ, ਗੋਰਖ, ਅਗਸਤ, ਕਬੀਰ, ਵਸ਼ਿਸ਼ਟ, ਜਮਦਗਨਿ ਆਦਿ ਮਹਾਂ-ਪੁਰਖ ਉਸ ਆਦਿ ਸ਼ਕਤੀ ਨਾਲ ਨੂਰੋ ਨੂਰ ਸਨ।

ਆਦਿ ਸ਼ਕਤੀ ਮਨੁੱਖ ਦੀਆਂ ਹਰ ਪ੍ਰਕਾਰ ਦੀਆਂ ਇੱਛਾਵਾਂ ਦੀ ਪੂਰਤੀ ਕਲਪ ਬ੍ਰਿਛ ਵਾਂਗ ਕਰਦੀ ਹੈ। ਉਹੀ ਲੱਛਮੀ ਅਤੇ ਪਾਰਬਤੀ ਰੂਪ ਹੈ ਅਤੇ ਉਸਦਾ ਖਾਸ ਕਾਰਜ ਇਹ ਹੈ-

**ਤੁਹੀ ਸਭ ਜਗਤ ਕਉ ਉਪਾਵੈ ਛਕਾਵੈ।।**
**ਤੁਹੀ ਬਹੁੜ ਆਪੇ ਛਿਨਿਕ ਮਉ ਖਪਾਵੈ।।**

ਦੇਵੀ ਮਾਤਾ ਸਾਰੇ ਜਗਤ ਦੀ ਸਿਰਜਨਹਾਰ ਹੈ, ਉਹੀ ਸਾਰੇ ਸੰਸਾਰ ਨੂੰ ਪੈਦਾ ਕਰਕੇ ਪਾਲਨਾ ਕਰਦੀ ਹੈ, ਅਤੇ ਉਹੀ ਫਿਰ ਇੱਕ ਛਿਨ ਮਾਤਰ ਵਿੱਚ ਉਸ ਦਾ ਵਿਨਾਸ਼ ਕਰ ਦਿੰਦੀ ਹੈ। ਉਹ ਅਕਾਲ ਪੁਰਖ ਕਰਤਾਰ ਦੀ ਸ਼ਕਤੀ ਹੈ। ਉਸ ਦੀਆਂ ਖੇਡਾਂ ਦਾ ਕੋਈ ਭੇਦ ਨਹੀਂ ਪਾ ਸਕਦਾ। ਸੱਚੇ ਪਾਤਸ਼ਾਹ ਜੀ ਇਹੋ ਜਿਹੀ ਮਾਤਾ ਦੇ ਚਰਨਾਂ ਦੀ ਰਜ ਪ੍ਰਾਪਤ ਕਰਨ ਲਈ ਲੋਚਦੇ ਹਨ-

**ਕਰਹੁ ਮਿਹਰ ਆਪੁਨੀ ਚਰਨ ਧੂਰਿ ਪਾਵਉਂ।।**

**ਤੁਮਨ ਦ੍ਵਾਰ ਪਰ ਸੀਸ ਆਪਣਾ ਘਸਾਵਊਂ।।**

ਦੇਵੀ ਮਾਤਾ ਅਣਗਿਣਤ ਦੈਂਤਾ ਦਾ ਸੰਹਾਰ ਕਰਦੀ ਹੈ ਅਤੇ ਸਭ ਜੁਗਾਂ ਵਿੱਚ ਅਵਤਾਰ ਧਾਰਨ ਕਰਦੀ ਹੈ। ਆਦਿ ਸ਼ਕਤੀ ਅਕਾਲ ਪੁਰਖ ਦੇ ਨਿਕਟ ਹੋ ਕੇ ਵਰਤਦੀ ਹੈ। ਸੱਚੇ ਪਾਤਸ਼ਾਹ ਜੀ ਲਿਖਦੇ ਹਨ-

**ਸੁਣਹੁ ਦਾਸ ਕੀ ਬੇਨਤੀ ਹਰਿ ਭਵਾਨੀ।।**
**ਦਇਆ ਧਾਰ ਮੁਹਿ ਲਾਜ ਰਾਖਹੁ ਨਿਦਾਨੀ।।**

ਹੇ ਮਾਤਾ, ਤੁਸੀ ਆਪਣੇ ਦਾਸ ਦੀ ਬੇਨਤੀ ਸੁਣੋ, ਦਇਆ ਭਾਵ ਧਾਰ ਕੇ ਆਪਣੇ ਸੇਵਕ ਦੀ ਲਾਜ ਹਮੇਸ਼ਾ ਲਈ ਰੱਖਣ ਦੀ ਕਿਰਪਾ ਕਰਨੀ।

ਆਦਿ ਸ਼ਕਤੀ ਅੰਡਜ, ਜੇਰਜ, ਸੇਤਜ, ਉਤਭੁਜ ਸਭ ਵਿੱਚ ਬਿਰਾਜਮਾਨ ਹੈ। ਉਹ ਅਤਿ ਬਲਸ਼ਾਲੀ ਹੈ। ਉਸਦਾ ਨਿਵਾਸ ਸਾਰਿਆ ਦੇ ਹਿਰਦਿਆਂ ਅੰਦਰ ਹੈ। ਉਸਦਾ ਸ੍ਰੂਪ ਸਾਰਿਆਂ ਕੋਲੋਂ ਨਿਰਾਲਾ ਹੈ। ਉਸਦਾ ਵਾਸਾ ਕੁਦਰਤ ਦੇ ਭਿੰਨ-ਭਿੰਨ ਰੂਪਾਂ ਵਿੱਚ ਵੀ ਹੈ। ਉਸਦਾ ਪਾਰ ਪਾ ਸਕਣਾ ਅਤਿ ਕਠਿਨ ਹੈ ਅਤੇ ਇਹੋ ਜਿਹੀ ਮਾਤਾ ਦੇ ਚਰਨਾਂ ਦੀ ਧੂੜ ਲੈਣੀ ਹਮੇ ਸ਼ਾਂ ਯੋਗ ਬਣੀ ਰਹਿੰਦੀ ਹੈ। ਜਗਤ ਮਾਤਾ ਸਾਰਿਆਂ ਦੀਆਂ ਇੱਛਾਵਾਂ ਦੀ ਪੂਰਤੀ ਕਰਦੀ ਹੈ। ਉਹ ਸਭਨਾਂ ਨੂੰ ਅਕਾਲ ਪੁਰਖ ਦੇ ਨਾਮ ਦਾ ਜਾਪ ਕਰਾਉਂਦੀ ਹੈ ਅਤੇ ਉਹ ਆਪ ਉਸ ਵਿੱਚ ਵਿਚਰਦੀ ਹੈ, ਉਹ ਪਾਪੀਆਂ ਦਾ ਨਾਸ ਕਰਕੇ ਸਾਰੇ ਜਗਤ ਵਿੱਚ ਠੰਢ ਵਰਤਾਉਂਦੀ ਹੈ। ਉਸ ਦੇਵੀ ਮਾਤਾ ਦਾ ਸਿਮਰਨ ਕਰਕੇ ਸਾਰੇ ਦੁੱਖਾਂ ਦਾ ਅੰਤ ਹੋ ਜਾਂਦਾ ਹੈ। ਸਤਿਗੁਰੂ ਜੀ ਬਾਰ-ਬਾਰ ਦੁਹਰਾਉਂਦੇ ਹਨ ਕਿ ਦੇਵੀ ਮਾਤਾ ਦੀ ਕਿਰਪਾ ਨਾਲ ਗਊ ਗਰੀਬ ਦੇ ਕਸ਼ਟਾਂ ਦਾ ਅੰਤ ਹੋ ਸਕਦਾ ਹੈ। ਸਾਰਾ ਜਗਤ ਭਿਖਾਰੀ ਹੈ, ਅਤੇ ਮਾਤਾ ਅੰਨ ਪੂਰਨਾ ਹੈ, ਉਹ ਸਭ ਜੀਵਾਂ ਦਾ ਪੇਟ ਭਰਕੇ ਪ੍ਰਤਿਪਾਲਣਾ ਕਰਦੀ ਹੈ। ਦੇਵੀ ਮਾਤਾ ਸਾਰੇ ਜਗਤ ਨੂੰ ਸੁਖਮਈ ਬਣਾਉਂਦੀ ਹੈ।

ਸਤਿਗੁਰੂ ਜੀ ਭਾਰਤ ਵਿੱਚ ਹੋ ਰਹੇ ਗਊ ਬੱਧ ਨੂੰ ਬਿਲਕੁਲ ਸਹਿਨ ਨਹੀਂ ਸਨ ਕਰ ਸਕਦੇ ਇਸ ਮੰਤਵ ਦੀ ਪੂਰਤੀ ਲਈ ਉਹ ਉਗ੍ਰਦੰਤੀ ਵਿੱਚ ਲਿਖਦੇ ਹਨ-

**- ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ।।**
**- ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।।**
**ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।।**

**- ਯਹੀ ਬੇਨਤੀ ਖਾਸ ਹਮਰੀ ਸੁਣੀਜੈ।।**
**ਅਸੁਰ ਮਾਰ ਕਰ ਰੱਛ ਗਊਅਨ ਕਰੀਜੈ।।**

ਸਤਿਗੁਰੂ ਜੀ ਗਊ ਬੱਧ ਸਿਰਫ਼ ਭਾਰਤ ਵਿੱਚ ਹੀ ਨਹੀਂ ਰੋਕਣਾ ਚਾਹੁੰਦੇ ਸਨ ਸਗੋਂ ਸਾਰੇ ਵਿਸ਼ਵ ਨੂੰ ਇਸ ਕੁਕਰਮ ਤੋਂ ਵਰਜਿਤ ਕਰਨਾ ਚਾਹੁੰਦੇ ਸਨ। ਇਸ ਮੰਤਵ ਦੀ ਪੂਰਤੀ ਲਈ ਉਹ ਦੁਰਗਾ ਮਾਤਾ ਦੇ ਚਰਨਾਂ ਵਿੱਚ ਬੇਨਤੀ ਕਰਦੇ ਹਨ ਕਿ ਗਊਆਂ ਤੇ ਹੋ ਰਹੇ ਜ਼ਬਰ, ਜ਼ੁਲਮ, ਅਤਿਆਚਾਰ ਹਮੇਸ਼ਾਂ ਲਈ ਮੁੱਕ ਜਾਣ ਤੇ ਗਊ ਮਾਤਾ ਸੁਖ ਦਾ ਸਾਹ ਲੈ ਸਕੇ। ਸਾਰੇ ਵਿਸ਼ਵ ਵਿੱਚ ਗਊਆਂ ਦਾ ਬੱਧ ਕਰਨ ਵਾਲੇ ਅਸੁਰਾਂ ਦਾ ਨਾਸ਼ ਹੋ ਜਾਵੇ ਤੇ ਗਊਆਂ ਸੁਰੱਖਿਅਤ ਹੋ ਕੇ ਵਿਚਰਨ।

**- ਕਰਹੁ ਹੁਕਮ ਅਪਨਾ ਸਭੈ ਦੁਸਟ ਘਾਊਂ।।**
**ਤੁਰਕ ਹਿੰਦ ਕਾ ਸਕਲ ਝਗਰਾ ਮਿਟਾਊਂ।।**
**- ਹਮਨ ਬੈਰੀਅਨ ਕਉ ਪਕੜ ਘਾਤ ਕੀਜੈ।।**
**ਤਬੈ ਦਾਸ ਗੋਬਿੰਦ ਕਾ ਮਨ ਪਤੀਜੈ।।**
**- ਅਪੁਨ ਜਾਨ ਕਰ ਮੋਹਿ ਲੀਜੈ ਬਚਾਈ।।**
**ਅਸੁਰ ਪਾਪੀਅਨ ਮਾਰ ਦੇਵਹੁ ਉਡਾਈ।।**
**- ਕਰਹੁ ਹਰਿ ਭਵਾਨੀ ਜਗਤ ਕੀ ਸੰਭਾਰੇ।।**
**ਹਮਨ ਦੁਸਟ ਦੋਖੀ ਸਭਨ ਹੋਹਿੰ ਛਾਰੇ।।**
**- ਸਦਾ ਸਰਬ ਦਾ ਚਰਣ ਤੁਮਰੇ ਧਿਆਊਂ।।**
**ਤੁਮਨ ਮਿਹਰ ਸਿਉਂ ਦੁਸਟ ਸਗਲੇ ਖਪਾਊਂ।।**

ਸਤਿਗੁਰੂ ਜੀ ਦੀ ਇਹ ਰੀਝ ਸੀ, ਕਿ ਸਾਰੇ ਦੁਸ਼ਟਾਂ ਦਾ ਇਸ ਧਰਤੀ ਉਤੋਂ ਮਲੀਆਮੇਟ ਹੋ ਜਾਵੇ। ਸਭ ਪਾਸੇ ਸਾਧਾਂ ਸੰਤਾਂ ਦਾ ਤੇ ਧਰਮ ਦਾ ਵਾਸ ਹੋਵੇ। ਉਨ੍ਹਾਂ ਦਾ ਜੀਅ ਕਰਦਾ ਸੀ, ਕਿ ਦੁਸ਼ਟਾਂ ਦੀ ਨਿਸ਼ਾਨੀ ਤਕ ਵੀ ਇਸ ਸੰਸਾਰ ਵਿੱਚ ਨਾ ਰਹੇ, ਅਤੇ ਸਾਰੇ ਜਗਤ ਵਿੱਚ ਧਰਮ ਦਾ ਪਸਾਰਾ ਹੋਵੇ। ਦੁਸ਼ਟਾਂ ਅਤੇ ਵੈਰੀਆਂ ਦਾ ਨਾਸ ਹੋ ਜਾਵੇ ਦੋਖੀਆਂ ਦਾ ਅੰਤ ਹੋ ਜਾਵੇ। ਤੁਰਕਾਂ ਅਤੇ ਹਿੰਦੂਆਂ ਦੇ ਆਪਸ ਵਿੱਚ ਵੈਰ ਵਿਰੋਧ ਸਾਰੇ ਖ਼ਤਮ ਹੋ ਜਾਣ ਅਤੇ ਸਾਰਾ ਭਾਰਤ ਸੁਖ ਦਾ ਸਾਹ ਲਵੇ। ਇਨ੍ਹਾਂ ਮੰਤਵਾਂ ਦੀ ਪੂਰਤੀ ਲਈ ਜਗਤ ਮਾਤਾ ਅਤਿ ਸਹਾਇਕ ਹੋ ਸਕਦੀ ਹੈ, ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੇਨਤੀ ਕਰਦੇ ਹਨ।

**- ਫਤਹਿ ਡੰਕ ਬਾਜੈ ਕ੍ਰਿਪਾ ਯੋ ਕਰੀਜੈ।।**

**ਯਹੀ ਬਾਰਤਾ ਦਾਸ ਕੀ ਨਿਤ ਸੁਣੀਜੈ।।**
**- ਨਹੀ ਤੁਮ ਬਿਨਾ ਕੋਇ ਰੱਛਕ ਹਮਾਰਾ।।**
**- ਨਮੋ ਦੁਖ ਹਰੰਤੀ ਅਨੰਦਤ ਸਰੂਪਾ।।**
**- ਯਹੀ ਦਾਨ ਮਾਂਗਉ ਕਰਹੁ ਜੈ ਹਮਾਰੀ।।**
**ਸਭੈ ਦੁਸਟ ਦੈਤਾ ਖਪੈ ਛਿਨ ਮਝਾਰੀ।।**

ਇਨ੍ਹਾਂ ਦੁਸ਼ਟਾਂ, ਪਾਪੀਆਂ, ਵੈਰੀਆਂ ਨੂੰ ਮਾਰ ਕੇ ਸਾਰੇ ਜਗਤ ਵਿੱਚ ਸੁਖ ਦਾ ਪਸਾਰਾ ਹੋ ਜਾਵੇ। ਸਭ ਭੁੱਲੇ ਭਟਕੇ ਲੋਕ ਧਰਮ ਦੇ ਮਾਰਗਾਂ ਉੱਤੇ ਚੱਲਕੇ ਸਦਾ ਸੁਖ ਅਤੇ ਅਨੰਦ ਦੀ ਪ੍ਰਾਪਤੀ ਕਰਨ। ਸਭ ਪਾਸੇ ਧਰਮ ਦੀ ਫਤਹਿ ਦੇ ਡੰਕੇ ਵੱਜਣ, ਤੇ ਇਹ ਸਭ ਕੁਝ ਦੇਵੀ ਮਾਤਾ ਦੀ ਕਿਰਪਾ ਸਦਕਾ ਹੀ ਪ੍ਰਾਪਤ ਹੋ ਸਕਦਾ ਹੈ, ਕਿਉਂਕਿ ਉਹ ਮਾਤਾ ਹਮੇ ਸ਼ਾਂ ਆਪਣੇ ਸੇਵਕਾਂ, ਭਗਤਾਂ ਦੀ ਰੱਖਿਆ ਕਰਦੀ ਹੈ, ਅਤੇ ਵਿਜਯ ਦਾ ਸਿਹਰਾ ਪਹਿਨਾਉਂਦੀ ਹੈ।

**- ਧਰਮ ਕੀ ਧੁਜਾ ਕਉ ਜਗਤ ਮੈ ਝੁਲਾਰਹੁ।।**
**- ਸਕਲ ਜਗਤ ਕਉ ਸੁਖ ਬਸਾਵਹੁ ਅਨੰਦਾ।।**
**ਤੁਹੀ ਦਰਦ ਮੇਟਨ ਸ੍ਰੀ ਹਰਿ ਮੁਕੰਦਾ।।**
**- ਫਤਹ ਸਤਿਗੁਰੂ ਕੀ ਜਗਤ ਸਿਉਂ ਬੁਲਾਊਂ।।**
**ਸਭਨ ਕਉ ਸਬਦ ਵਾਹਿ ਵਾਹਿ ਦ੍ਰਿੜਾਊਂ।।**

ਭਗਵਤੀ ਮਾਤਾ ਦੀ ਕਿਰਪਾ ਸਦਕਾ ਇਸ ਜਗਤ ਵਿੱਚ ਧਰਮ ਦੀ ਪਤਾਕਾ ਫਹਿਰਾਉਂਦੀ ਹੈ, ਹਰ ਪਾਸੇ ਅਨੰਦ, ਖੁਸ਼ੀਆਂ ਅਤੇ ਖੇੜਿਆਂ ਦੀ ਬਰਖਾ ਹੋ ਜਾਂਦੀ ਹੈ। ਸੱਚੇ ਪਾਤਸ਼ਾਹ ਜੀ ਸਾਰੇ ਜਗਤ ਨੂੰ ਉਸ ਅਕਾਲ-ਪੁਰਖ ਪ੍ਰਭੂ ਦੇ ਨਾਮ ਦਾ ਸਿਮਰਨ ਕਰਦਿਆਂ ਹੋਇਆ ਵੇਖਣਾ ਚਾਹੁੰਦੇ ਹਨ ਤੇ ਇਸ ਦੀ ਪ੍ਰਾਪਤੀ ਜਗਤ ਮਾਤਾ ਦੀ ਕਿਰਪਾ ਸਦਕਾ ਹੀ ਹੋ ਸਕਦੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਗ੍ਰਦੰਤੀ ਦੇ ਪਾਠ ਦਾ ਮਹਾਤਮ ਦੱਸਦੇ ਹਨ-

**ਦੁਖ ਰੋਗ ਸੋਗ ਭੈ ਮਿਟੈ ਕਲੇਸਾ।।**
**ਬਹੁ ਸੁਖ ਉਪਜੇ ਅਨੰਦ ਪ੍ਰਵੇਸਾ।।**

ਉਗ੍ਰਦੰਤੀ ਦਾ ਪਾਠ ਕਰਨ ਨਾਲ ਹਰ ਪਾਠਕ ਦੇ ਦੁੱਖ, ਰੋਗ, ਸੋਗ, ਭੈ, ਕਲੇਸ਼ਾਂ ਦਾ ਅੰਤ ਹੋ ਜਾਂਦਾ ਹੈ। ਉਸਨੂੰ ਅਣਗਿਣਤ ਸੁਖਾਂ ਦੀ ਪ੍ਰਾਪਤੀ

ਹੋ ਜਾਂਦੀ ਹੈ ਅਤੇ ਉਹ ਹਮੇਸ਼ਾਂ ਆਨੰਦਿਤ ਰਹਿੰਦਾ ਹੈ।

**ਅਗਮ ਖੇਲ ਤੁਮਰਾ ਕਹਾ ਕੋ ਬਖਾਨੈ।।**
**ਤੁਹੀਂ ਭੇਦ ਅਪਨਾ ਅਪਨੁ ਆਪ ਜਾਨੈ।।**
**ਸਗਲ ਢੂੰਢ ਥਾਕੇ ਲਖਿਯੋ ਕਿਛ ਨ ਭੇਦਾ।।**
**- ਨਹੀ ਭਾਖ ਸਾਕਉ ਮਹਿਮਾ ਤੁਹਾਰੀ।।**
**ਲਖਯੋ ਨਾਹਿ ਕਿਨਹੂੰ ਤੁਮਨ ਅੰਤ ਪਾਰੀ।।**
**- ਕਹਾਂ ਲੌ ਬਖਾਨੌਂ ਤੁਮਨ ਗਤਿ ਅਪਾਰੈ।।**
**- ਸਭੈ ਪਚ ਮੁਏ ਪਾਰ ਪਾਵਤ ਨ ਕੋਈ।।**

ਇਸ ਤਰ੍ਹਾਂ ਇੱਕ ਗੱਲ ਪੂਰਨ ਰੂਪ ਵਿੱਚ ਸਪਸ਼ਟ ਹੋ ਜਾਂਦੀ ਹੈ ਕਿ ਸ੍ਰੀ ਦਸਮ-ਗ੍ਰੰਥ ਸਾਹਿਬ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਸ਼ਕਤੀ ਭਗਵਤੀ ਮਾਤਾ ਨੂੰ ਅਣਗਿਣਤ ਨਾਵਾਂ ਅਤੇ ਵਿਸ਼ੇਸ਼ਣਾਂ ਨਾਲ ਸੰਬੋਧਿਤ ਕਰਕੇ, ਉਸਦੀ ਮਹਿਮਾ ਦਾ ਗੁਣ-ਗਾਣ ਬੜੀ ਸੁੰਦਰ ਅਤੇ ਰੌਚਕ ਸ਼ੈਲੀ ਵਿੱਚ ਕੀਤਾ ਹੈ, ਪਰ ਆਪ ਜੀ ਇੱਕ ਗੱਲ ਉੱਤੇ ਬਾਰ-ਬਾਰ ਜ਼ੋਰ ਪਾਉਂਦੇ ਹਨ, ਕਿ ਉਸ ਅਨੰਤ, ਅਸੀਮ, ਅਪਾਰ ਆਦਿ ਅਨਾਦਿ ਸ਼ਕਤੀ ਦੀ ਮਹਿਮਾ ਦਾ ਵਰਣਨ ਸ਼ਬਦ ਕਰਨ ਤੋਂ ਅਸਮਰਥ ਹਨ।

**ਮੈਂ ਆਪਣਾ ਸੁਤ ਤੋਹਿ ਨਿਵਾਜਾ।।**
**ਪੰਥ ਪ੍ਰਚੁਰ ਕਰਿਬੈ ਕੋ ਸਾਜਾ।।**

ਉਸ ਮਹਾਨ ਆਦਿ ਸ਼ਕਤੀ ਦਾ ਪਾਰ ਪਾ ਸਕਣਾ ਅਤਿਅੰਤ ਕਠਿਨ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਅਕਾਲ ਪੁਰਖ ਪ੍ਰਭੂ ਦੇ ਸਪੁੱਤ੍ਰ ਹਨ, ਜਿਵੇਂ ਕਿ ਬਚਿਤ੍ਰ ਨਾਟਕ ਵਿੱਚ ਅਕਾਲ ਪੁਰਖ ਬਾਚ ਤੋਂ ਸਪਸ਼ਟ ਹੋ ਜਾਂਦਾ ਹੈ।

**ਸਰਬ ਕਾਲ ਹੈ ਪਿਤਾ ਅਪਾਰਾ।।**
**ਦੇਬਿ ਕਾਲਕਾ ਮਾਤ ਹਮਾਰਾ।।**

ਸਤਿਗੁਰੂ ਜੀ ਅਕਾਲ ਪੁਰਖ ਦੇ ਬਚਨਾਂ ਤੇ ਫੁੱਲ ਚੜ੍ਹਾਉਂਦੇ ਹਨ, ਅਤੇ ਉਸ ਸਰਬ ਕਾਲ ਨੂੰ ਆਪਣਾ ਪਿਤਾ ਕਰਕੇ ਪੂਜਦੇ ਹਨ ਤੇ ਨਾਲ ਹੀ ਦੇਵੀ ਮਾਤਾ ਨੂੰ ਆਪਣੀ ਪੂਜਯ ਬਰੰਦਾਇਣੀ ਮਾਤਾ ਕਹਿ ਕੇ ਸਨਮਾਨਦੇ ਹਨ, ਜਿਹਾ ਕਿ ਬਚਿਤ੍ਰ ਨਾਟਕ ਦੀਆ ਸਤਰਾਂ ਤੋਂ ਸਪਸ਼ਟ ਹੋ ਜਾਂਦਾ ਹੈ।

**- ਕ੍ਰਿਪਾ ਸਿੰਧ ਤੁਮਰੀ ਕ੍ਰਿਪਾ ਜੌ ਕਛੁ ਮੋ ਪਹਿ ਹੋਇ।।**
**ਰਚੋ ਚੰਡਕਾ ਕੀ ਕਥਾ ਬਾਣੀ ਸੁਭ ਸਭ ਜੋਇ।।**

- **ਬਿਨੁ ਚੰਡ ਕ੍ਰਿਪਾ ਤੁਮਰੀ**
  **ਕਬਹੂੰ ਮੁਖ ਤੇ ਨਹੀਂ ਅੱਛਰ ਹਉ ਕਰ ਹੌਂ।।**
- **ਨਿਹਾਰੋ ਜਹਾਂ ਆਪੁ ਠਾਢੀ ਵਹੀ ਹੈ।।**
- **ਮੱਯਾ ਜਾਨ ਚੇਰੋ ਮਯਾ ਮੋਹਿ ਕੀਜੈ।।**
- **ਪ੍ਰਥਮ ਧਯਾਇ ਸ੍ਰੀ ਭਗਵਤੀ ਬਰਨੌ ਤ੍ਰਿਯਾ ਪ੍ਰਸੰਗ।।**

ਤੇ ਇਸ ਤਰ੍ਹਾਂ ਬੜੀ ਸ਼ਰਧਾ ਅਤੇ ਭਾਵਨਾ ਨਾਲ ਸੱਚੇ ਪਾਤਸ਼ਾਹ ਜੀ ਅਕਾਲ ਪੁਰਖ ਅਤੇ ਆਦਿ ਸ਼ਕਤੀ ਦੀ ਅਰਾਧਨਾ ਕਰਦੇ ਹਨ, ਸ੍ਰੀ ਦਸਮ-ਗ੍ਰੰਥ ਵਿੱਚ ਸੰਕਲਿਤ ਬਾਣੀਆਂ ਇਸ ਗੱਲ ਦੀ ਪੁਸ਼ਟੀ ਕਰਦੀਆਂ ਹਨ, ਕਿ ਸੱਚੇ ਪਾਤਸ਼ਾਹ ਜੀ ਬਾਣੀ ਦੇ ਅਰੰਭ ਵਿੱਚ ਲਿਖਦੇ ਹਨ ਕਿ ਪੂਜਯ ਦੇਵੀ ਮਾਤਾ ਦੀ ਅਪਾਰ ਕਿਰਪਾ ਤੋਂ ਬਿਨਾ ਉਨ੍ਹਾਂ ਦੇ ਗ੍ਰੰਥ ਸੰਪੂਰਨ ਨਹੀਂ ਹੋ ਸਕਦੇ, ਇਸ ਲਈ ਕਿਰਪਾ ਅਤੇ ਦਯਾ ਲਈ ਬੇਨਤੀਆਂ ਕੀਤੀਆਂ ਹਨ।

ਇਸ ਤਰ੍ਹਾਂ ਦੇ ਅਣਗਿਣਤ ਉਦਾਹਰਣ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਸੰਕਲਿਤ ਹਨ। ਆਦਿ ਸ਼ਕਤੀ ਦਾ ਕੋਈ ਮੁੱਢ ਨਹੀਂ, ਕੋਈ ਆਦਿ ਨਹੀਂ। ਇਹ ਸਰਬ ਸਮਿਆਂ ਵਿੱਚ ਬਿਰਾਜਮਾਨ ਰਹੀ ਹੈ। ਇਹ ਭੂਤ, ਭਵਿੱਖ ਅਤੇ ਵਰਤਮਾਨ ਵਿੱਚ ਸਰਵਦਾ ਵਿਚਰਦੀ ਹੈ ਅਤੇ ਵਿਚਰਦੀ ਰਹੇਗੀ।

## ਆਦਿ ਸ਼ਕਤੀ ਅਨਾਦਿ ਹੈ

ਆਦਿ ਸ਼ਕਤੀ ਦੀ ਹੋਂਦ ਆਦਿ ਕਾਲ ਤੋਂ ਹੀ ਹੈ। ਉਸ ਦੀ ਅਸੀਮ, ਅਪਾਰ ਅਗਾਧ ਗਤਿ ਦਾ ਕੋਈ ਪਾਰਾਵਾਰ ਨਹੀਂ ਪਾ ਸਕਦਾ। ਇਸ ਕਥਨ ਦੀ ਪੁਸ਼ਟੀ ਦਸਮ ਗ੍ਰੰਥ ਵਿੱਚ ਸੰਕਲਿਤ ਹੇਠ ਲਿਖਿਤ ਉਦਾਹਰਨਾਂ ਤੋਂ ਸਪਸ਼ਟ ਹੋ ਜਾਂਦੀ ਹੈ-

**ਦੁਸ਼ਟ ਨਿਕੰਦਣਿ ਆਦਿ ਬ੍ਰਿਤੇ।।**

ਇਸ ਆਦਿ ਸ਼ਕਤੀ ਦਾ ਸੁਭਾਅ ਆਦਿ ਕਾਲ ਤੋਂ ਹੀ ਦੈਂਤਾਂ ਨੂੰ ਨਾਸ ਕਰਨਾ ਅਤੇ ਦੁਸ਼ਟਾਂ ਨੂੰ ਮਾਰਨ ਦਾ ਹੈ।

**ਆਦਿ ਕੁਮਾਰ ਅਗਾਧ ਬ੍ਰਿਤੇ।।**

ਉਹ ਆਦਿ ਕੁਮਾਰੀ ਹੈ ਅਤੇ ਅਗਾਧ ਬ੍ਰਿਤੀ ਵਾਲੀ ਹੈ।

**ਆਦਿ ਅਨਾਦਿ ਅਗਾਧ ਅਛੇ।।**

ਉਹ ਆਦਿ ਕਾਲ ਤੋਂ ਹੀ ਅਗਾਧ ਅਤੇ ਨਾਸ਼ ਰਹਿਤ ਹੈ, ਉਸਦਾ

ਕੋਈ ਮੁੱਢ ਨਹੀਂ।

**ਆਦਿ ਅਨੀਲ ਅਗਾਧ ਅਭੇ।।**

ਉਹ ਸਭ ਮੂਲ ਗਿਣਤੀਆਂ ਤੋਂ ਪਰੇ ਹੈ, ਆਦਿ ਰਹਿਤ, ਅਗਾਧ ਅਤੇ ਡਰ ਤੋਂ ਰਹਿਤ ਹੈ।

**ਆਦਿ ਅਨਾਦਿ ਅਗਾਧ ਉਰੰ।।**

ਭਗਤਾਂ ਨੇ ਉਸਨੂੰ ਆਦਿ ਕਾਲ ਤੋਂ ਅਨਾਦੀ ਤੇ ਅਗਾਧ ਜਾਣ ਕੇ ਆਪਣੇ ਹਿਰਦਿਆਂ ਵਿੱਚ ਵਸਾਇਆ ਹੋਇਆ ਹੈ।

**ਆਦਿ ਜੁਗਾਦਿ ਅਗਾਧਿ ਗਤੇ।।**

ਸਭ ਲੋਕ ਜੁਗਾਂ ਜੁਗਾਂਤਰਾਂ ਤੋਂ ਉਸਦੀ ਜੈ ਜੈ ਕਾਰ ਕਰ ਰਹੇ ਹਨ ਅਤੇ ਉਸਦੀ ਗਤੀ ਅਗਾਧ ਹੈ।

**ਆਦਿ ਅਨਾਦਿ ਅਗਾਧਿ ਬ੍ਰਿਤੈ।।**

ਆਦਿ ਸ਼ਕਤੀ ਆਦਿ ਅਨਾਦਿ ਤੋਂ ਹੀ ਅਗਾਧ ਬਿਰਤੀ ਵਾਲੀ ਹੈ।

**ਆਦਿ ਜੁਗਾਦਿ ਅਨਾਦਿ ਮਤੇ।।**

ਆਦਿ ਸ਼ਕਤੀ ਸਭ ਦਾ ਮੂਲ ਹੈ ਤੇ ਸਭ ਜੁਗਾਂ ਦਾ ਅਰੰਭ ਹੈ। ਉਸ ਦੇ ਆਦਿ ਦਾ ਕੋਈ ਥਹੁ ਨਹੀਂ ਮਿਲਦਾ।

**ਆਦਿ ਅਨੀਲ ਅਗਾਧ ਕਥੇ।।**

ਆਦਿ ਸ਼ਕਤੀ ਸਭ ਦਾ ਆਦਿ ਰੂਪ ਹੈ, ਗਿਣਤੀਆਂ ਤੋਂ ਪਰੇ ਹੈ ਤੇ ਅਗਾਧ ਕਥਾ ਵਾਲੀ ਹੈ।

ਉਪਰੋਕਤ ਉਦਾਹਰਣਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਆਦਿ ਸ਼ਕਤੀ ਦਾ ਕੋਈ ਮੁੱਢ ਨਹੀਂ ਉਸਦਾ ਅਸਤਿਤਵ ਆਦਿ ਕਾਲ ਤੋਂ ਹੀ ਹੈ ਉਸਦੀ ਮਹਿਮਾ ਅਗਮ ਅਗਾਧ ਹੈ, ਅਤੇ ਉਸ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ।

## ਉਹ ਸਰਬ ਵਿਆਪੀ ਹੈ

ਆਦਿ ਸ਼ਕਤੀ ਸਰਬ ਵਿਆਪਕ ਹੈ ਉਹ ਜਲ, ਥਲ, ਪਰਬਤ, ਅਕਾਸ਼, ਪਤਾਲ, ਖੰਡਾਂ, ਬ੍ਰਹਿਮੰਡਾਂ ਸਭ ਥਾਵਾਂ ਵਿੱਚ ਰਮ ਰਹੀ ਹੈ-

**ਤੁਹੀ ਜਲ ਥਲੇ ਪਰਬਤੇ ਗਿਰਿ ਨਿਵਾਸੀ।।**

ਤੂੰ ਹੀ ਜਲ, ਥਲ ਅਤੇ ਪਰਵਤਾਂ ਪਹਾੜਾ ਵਿੱਚ ਨਿਵਾਸ ਕਰਦੀ ਹੈਂ।

**ਤੁਹੀ ਅਲਖ ਬਰਣੀ ਤੁਹੀ ਭੂ ਅਕਾਸੀ।।**

ਤੇਰਾ ਰੂਪ ਅਨਡਿੱਠ ਹੈ; ਧਰਤੀ ਅਤੇ ਆਕਾਸ਼ ਤੂੰ ਹੀ ਹੈਂ।

**ਤਿਹੂ ਲੋਕ ਨਵਖੰਡ ਮੈਂ ਤੁਮ ਪ੍ਰਧਾਨੀ।।**

ਤਿੰਨਾਂ ਲੋਕਾਂ ਅਤੇ ਨੌਂ ਖੰਡਾ ਵਿੱਚ ਤੂੰ ਹੀ ਪ੍ਰਮੁਖ ਹੈਂ।

**ਤੁਹੀ ਜਗ ਸਕਲ ਮਹਿ ਰਮੰਤੀ ਅਨੂਪੰ।।**

ਸਾਰੇ ਜਗਤ ਵਿੱਚ ਤੂੰ ਹੀ ਰਮ ਰਹੀ ਹੈਂ ਜਿਸਦੀ ਉਪਮਾ ਨਹੀਂ ਕੀਤੀ ਜਾ ਸਕਦੀ।

**ਤੁਹੀ ਖੰਡ ਬ੍ਰਹਮੰਡ ਭੂਮੰ ਸਰੂਪੀ।।**

ਤੂੰ ਹੀ ਪ੍ਰਿਥਵੀ ਦੇ ਖੰਡਾਂ ਬ੍ਰਹਮੰਡਾਂ ਦਾ ਪ੍ਰਕਾਸ਼ ਸਰੂਪ ਹੈਂ।

**ਤੁਹੀ ਸੁਰਗ ਪਾਤਾਲ ਬੈਕੁੰਠ ਧਰਣੀ।।**

ਸਵਰਗ, ਪਾਤਾਲ, ਬੈਕੁੰਠ ਅਤੇ ਧਰਤੀ ਵੀ ਤੂੰ ਹੀ ਹੈਂ।

**ਤੁਹੀ ਸਰਬ ਠੌਰਨ ਰਹੀ ਆਪ ਛਾਏ।।**

ਤੂੰ ਹੀ ਸਾਰੇ ਸਥਾਨਾਂ ਤੇ ਬਿਰਾਜਮਾਨ ਹੈਂ।

**ਤੁਮਨ ਭਵਨ ਤ੍ਰੈ ਲੋਕ ਪੁਰ ਮਹਿ ਬਿਰਾਜੈ।।**

ਤਿੰਨੋਂ ਲੋਕ ਤੇਰੇ ਹੀ ਭਵਨ ਹਨ ਜਿਥੇ ਤੂੰ ਸੁਸ਼ੋਭਿਤ ਹੋ ਰਹੀ ਹੈਂ।

**ਨਮੋ ਸਰਬ ਬਿਆਪੀ।।**

ਨਮਸਕਾਰ ਹੈ ਤੇਰੇ ਐਸੇ ਸਰਬ ਵਿਆਪੀ ਰੂਪ ਨੂੰ।

ਇਸ ਤਰ੍ਹਾਂ ਜਗਤ ਮਾਤਾ ਆਦਿ ਸ਼ਕਤੀ ਸਰਬ ਵਿਆਪਕ ਹੈ, ਚੌਦਾਂ ਭਵਨ, ਨਵਖੰਡ, ਤਿੰਨੇ ਲੋਕ ਉਸਦੇ ਪ੍ਰਚੰਡ ਤੇਜ ਅਤੇ ਆਭਾ ਨਾਲ ਸੁਸੱਜਿਤ ਹੋ ਰਹੇ ਹਨ।

## ਨਿਰੰਜਨ ਪੁਰਖ ਦੀ ਸ਼ਕਤੀ

ਦੇਵੀ ਮਾਤਾ ਨਿਰੰਕਾਰ ਦੀ ਆਦਿ ਸ਼ਕਤੀ ਹੈ, ਉਸਨੂੰ ਆਪਣੇ ਪ੍ਰਭੂ ਪਿਆਰੇ ਦਾ ਅਥਾਹ ਪਿਆਰ ਅਤੇ ਅਸੀਮ ਸਨੇਹ ਪ੍ਰਾਪਤ ਹੈ। ਉਹ ਨਿਸ ਦਿਨ ਉਸ ਪ੍ਰਭੂ ਪ੍ਰੀਤਮ ਦੇ ਚਰਨਾਂ ਵਿੱਚ ਲਿਵ ਜੋੜ ਕੇ ਉਸਦੇ ਧਿਆਨ ਵਿੱਚ ਅਨੰਦ ਮਗਨ ਰਹਿੰਦੀ ਹੈ। ਇੱਥੇ ਹੀ ਬਸ ਨਹੀਂ ਆਦਿ ਸ਼ਕਤੀ ਆਪਣੇ ਪ੍ਰੀਤਮ ਦੇ ਚਰਨਾਂ ਉੱਤੇ ਆਪਣਾ ਸਿਰ ਰੱਖ ਕੇ ਆਨੰਦਿਤ ਅਤੇ ਨਿਹਾਲ ਹੁੰਦੀ ਹੈ। ਉਹ ਨਿਰੰਜਨ ਦਾ ਸਰੂਪ ਅਤੇ ਉਸਦੀ ਆਦਿ ਰਾਣੀ ਹੈ। ਜੇਕਰ ਇਹ ਕਹਿ ਦਿੱਤਾ ਜਾਵੇ ਕਿ ਉਹ ਨਿਰੰਜਨ ਪ੍ਰਭੂ ਦੀ ਸਭ ਤੋਂ ਵੱਡੀ ਭਗਤਣੀ ਹੈ, ਤਾਂ ਕੋਈ ਅਤਿਕਥਨੀ ਨਹੀਂ। ਉਹ ਪਰਮ ਭਗਤ ਹੈ,

ਅਤੇ ਉਹ ਨਿਸ ਦਿਨ ਆਪਣੇ ਪਿਆਰੇ ਅਕਾਲ ਪੁਰਖ ਪ੍ਰਭੂ ਦੀ ਰਜਾ ਵਿੱਚ ਰਹਿ ਕੇ ਉਸਦੇ ਹੁਕਮਾਂ ਦੀ ਪਾਲਣਾ ਕਰਦੀ ਹੈ। ਉਹ ਦੇਵੀ ਮਾਤਾ ਅਕਾਲ-ਪੁਰਖ ਦੀ ਜੋਤ ਸਰੂਪ ਹੋ ਕੇ ਸੁਭਾਇਮਾਨ ਹੈ, ਅਤੇ ਉਸ ਕਰਤਾਰ ਦੀ ਸ਼ਕਤੀ ਰਾਣੀ ਹੈ। ਆਦਿ ਸ਼ਕਤੀ ਉਸ ਅਕਾਲ ਪੁਰਖ ਪ੍ਰਭੂ ਦੇ ਸਭ ਤੋਂ ਨਿਕਟਵਰਤੀਆਂ ਵਿੱਚੋਂ ਹੈ, ਇਸ ਕਰਕੇ ਉਹ ਪ੍ਰਭੂ ਦੇ ਖਾਸ ਭਗਤਾਂ, ਪਿਆਰਿਆਂ, ਦੁਲਾਰਿਆਂ ਦੀ ਕਤਾਰ ਵਿੱਚ ਸਭ ਤੋਂ ਅੱਗੇ ਹੋ ਕੇ ਅਗ੍ਰਣੀਯ ਅਤੇ ਵੰਦਨੀਯ ਹੈ। ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੜੇ ਸੁੰਦਰ ਸ਼ਬਦਾਂ ਵਿੱਚ ਆਦਿ ਸ਼ਕਤੀ ਦੇਵੀ ਮਾਤਾ ਅਤੇ ਅਕਾਲ ਪੁਰਖ ਦੇ ਸੰਬੰਧਾਂ ਬਾਰੇ ਇਸ ਤਰ੍ਹਾਂ ਵਰਣਨ ਕਰਦੇ ਹਨ-

**- ਤੁਹੀ ਕਾਲ ਅਕਾਲ ਕੀ ਜੋਤਿ ਛਾਜੈ।।**  
**- ਤੁਹੀ ਭਗਤ ਕਰਤਾਰ ਕੀ ਸਕਤਿ ਰਾਣੀ।।**  
**ਤੁਹੀ ਹਰਿ ਸਿਮਰ ਕਰ ਭਈ ਜੋਗ ਧਯਾਣੀ।।**  
**- ਤੁਹੀ ਰੂਪ ਨਰਾਇਣੀ ਹਰਿ ਸਰੀਰੇ।।**  
**- ਤੁਹੀ ਨਿਸ ਦਿਨਾ ਜਾਪ ਹਰਿ ਹਰਿ ਜਪੰਤੀ।।**  
**- ਨਿਰੰਜਨ ਪੁਰਖ ਸ਼ਾਹੁ ਸ਼ਾਹਨ ਅਪਾਰੇ।।**  
**- ਤੁਹੀ ਸਕਤਿ ਹ੍ਵੈ ਨਿਕਟ ਵਰਤੀ ਮੁਰਾਰੈ।।**  
**- ਤੁਹੀ ਅਲਖ ਕਰਤਾਰਣੀ ਸ਼ਿਵ ਸਰੂਪਾ ।।**  
**- ਤੁਹੀ ਖਾਸ ਭਗਤਣ ਹਰੇ ਹਰਿ ਜਪੰਤੀ।।**  
**ਤੁਹੀ ਹਰਿ ਚਰਣ ਪਰ ਅਪੁਨ ਸਿਰ ਧਰੰਤੀ।।**  
**- ਤੁਹੀ ਹਰਿ ਕ੍ਰਿਪਾ ਸਿਉ ਅਗਮ ਰੂਪ ਹੋਈ।।**  
**- ਨਿਰੰਜਨ ਸਰੂਪਾ ਤੁਹੀ ਆਦਿ ਰਾਣੀ।।**  
**- ਤੁਹੀ ਹਰਿ ਨਿਰੰਕਾਰ ਠਾਕੁਰ ਜਪੰਤੀ।।**

ਭਵਾਨੀ ਮਾਤਾ ਹਰਿ ਜੀ ਦੇ ਸੁੰਦਰ ਸਰੂਪ ਤੋਂ ਵਾਰਨੇ ਬਲਿਹਾਰਨੇ ਜਾਂਦੀ ਹੈ, ਅਤੇ ਹਰ ਤਰ੍ਹਾਂ ਨਾਲ ਕੁਰਬਾਨ ਹੋਣ ਲਈ ਲਾਲਾਇਤ ਹੈ।

**ਤੂੰ ਹਰਿ ਹਰੇ ਹਰਿ ਹਰੇ ਹਰਿ ਭਵਾਨੀ।।**  
**ਨਿਰੰਜਨ ਪੁਰਖ ਪਰ ਭਈ ਤੂੰ ਕੁਰਬਾਨੀ।।**

ਇਸ ਤਰ੍ਹਾਂ ਹਰਿ ਅਲਖ ਈਸਰੀ, ਹਰਿ ਭਵਾਨੀ, ਨਿਰੰਜਨ ਪੁਰਖ ਦੇ ਦਰਬਾਰ ਵਿੱਚ ਇਸ ਸੰਸਾਰ ਨੂੰ ਚਲਾਉਣ ਵਾਸਤੇ ਇੱਕ ਬੜੀ ਹੀ ਮਹੱਤਵਪੂਰਨ ਭੂਮਿਕਾ ਨਿਭਾਅ ਰਹੀ ਹੈ। ਉਸ ਅਗਮ ਅਗਾਧ ਸ਼ਕਤੀ

ਦਾ ਸਥਾਨ ਸਭ ਤੋਂ ਉਚੇਰਾ ਹੈ। ਉਹ ਪ੍ਰਭੂ ਦੀ ਨਿਜ ਵਜੀਰਨ ਹੋ ਕੇ ਸਭ ਕਾਰਜ ਬੜੀ ਕੁਸ਼ਲਤਾ ਪੂਰਵਕ ਨੇਪਰੇ ਚੜ੍ਹਾਉਂਦੀ ਹੈ।

- **ਤੁਹੀ ਨਿਜ ਵਜੀਰਣ ਪ੍ਰਭੁ ਦਰ ਸੁਹੰਤੀ।।**
- **ਨਿਰੰਜਨ ਪੁਰਖ ਕਉ ਸਦਾ ਤੂ ਧਿਆਵੈ।।**
- **ਪ੍ਰਭੁ ਦ੍ਵਾਰ ਠਾਢੀ ਵਜੀਰਨ ਕਹਾਵੈ।।**

ਆਪਣੇ ਨਿਰੰਜਨ ਮੁਰਾਰੇ ਦੀ ਵਜੀਰਨ ਬਣਕੇ ਆਦਿ ਸ਼ਕਤੀ ਕੁਦਰਤੀ ਦੇਵੀ ਬਣਕੇ ਉਸਦੇ ਨਿਕਟ ਸੁਭਾਇਮਾਨ ਹੋ ਰਹੀ ਹੈ। ਦੁਰਗਾ ਭਵਾਨੀ ਉਸ ਅਕਾਲ ਪੁਰਖ ਦੀ ਕੁਦਰਤੀ ਸ਼ਕਤੀ ਹੋ ਕੇ ਵਿਚਰ ਰਹੀ ਹੈ।

- **ਨਿਰੰਜਨ ਪ੍ਰਭੁ ਨਾਥ ਕਾਦਰ ਮੁਰਾਰੇ।।**
  **ਤਹਾਂ ਤੂੰ ਖੜੀ ਕੁਦਰਤੀ ਰੂਪ ਧਾਰੇ।।**
- **ਧਰਨ ਪਵਨ ਆਕਾਸ਼ ਕੁਦਰਤਿ ਸਰੂਪਾ।।**
  **ਤੁਹੀ ਕੁਦਰਤੀ ਅਲਖ ਦੇਵੀ ਅਨੂਪਾ।।**

ਇਸ ਤਰ੍ਹਾਂ ਦੁਰਗਾ ਮਾਤਾ ਕੁਦਰਤੀ ਦੇਵੀ ਦੇ ਰੂਪ ਵਿੱਚ ਧਰਤੀ, ਪਵਨ ਅਤੇ ਅਕਾਸ਼ ਵਿਚ ਵਿਚਰ ਰਹੀ ਹੈ।

## ਭਗਵਤੀ ਸ਼ਕਤੀ ਦੇ ਅਨੰਤ ਨਾਮ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਸ਼ਕਤੀ ਦੇਵੀ ਮਾਤਾ ਦੇ ਵੱਖ-ਵੱਖ ਰੂਪਾਂ ਦਾ ਨਿਰੂਪਣ ਬੜੀ ਸੁੰਦਰ ਸ਼ਬਦਾਵਲੀ ਵਿੱਚ ਕੀਤਾ ਹੈ ਤੇ ਇਹ ਗੱਲ ਪੂਰਨ ਰੂਪ ਵਿੱਚ ਸਪਸ਼ਟ ਕੀਤੀ ਹੈ, ਕਿ ਇੱਕੋ ਹੀ ਭਗਵਤੀ ਸ਼ਕਤੀ ਦੇ ਅਨੰਤ ਨਾਮ ਹਨ। ਸ੍ਰੀ ਦਸਮ ਗ੍ਰੰਥ ਵਿੱਚ 404 ਚਰਿਤ੍ਰਾਂ ਦਾ ਵਰਣਨ ਕਰਦਿਆਂ ਹੋਇਆਂ ਪਹਿਲੇ ਪਖਯਾਨ ਚਰਿਤ੍ਰ ਵਿੱਚ ਚੰਡੀ ਦੀ ਮਹਿਮਾ ਦਾ ਇਸ ਤਰ੍ਹਾਂ ਵਰਣਨ ਕਰਦੇ ਹਨ-

- **ਤੁਹੀ ਜੋਗ ਮਾਯਾ ਤੁਹੀ ਬਾਕਬਾਨੀ।।**
  **ਤੁਹੀ ਆਪੁ ਰੂਪਾ ਤੁਹੀ ਸ੍ਰੀ ਭਵਾਨੀ।।**
- **ਜਯੰਤੀ ਤੁਹੀ ਮੰਗਲਾ ਰੂਪ ਕਾਲੀ।।**
  **ਕਪਾਲਨਿ ਤੁਹੀ ਹੈ ਤੁਹੀ ਭੱਦ੍ਰਕਾਲੀ।।**
  **ਦ੍ਰੁਗਾ ਤੂੰ ਛਿਮਾ ਤੂੰ ਸ਼ਿਵਾ ਰੂਪ ਤੋਰੋ।।**
  **ਤ੍ਰਧਾਤ੍ਰੀ ਸ੍ਵਾਹਾ ਨਮਸਕਾਰ ਮੋਰੋ।।**
- **ਨਮੋ ਕਾਲਕਾ ਰੂਪ ਜ੍ਵਾਲਾ ਜਯੰਤੀ।।**

- **ਨਮੋ ਅੰਬਕਾ ਜੰਬਹਾ ਜੋਤਿ ਰੂਪਾ।।**
- **ਨਮੋ ਹਿੰਗੁਲਾ ਪਿੰਗੁਲਾਯੰ ਅਨੂਪਾ।।**
- **ਪਰੀ ਪਦਮਨੀ ਪਾਰਬਤੀ ਪਰਮ ਰੂਪਾ।।**
  **ਸਿਵੀ ਬਾਸਵੀ ਬ੍ਰਾਹਮੀ ਰਿੱਧ ਕੂਪਾ।।**
- **ਜਯਾ ਅਜਯਾ ਚਰਮਣੀ ਚਾਵਡਾਯੰ।।**
- **ਨਮੋ ਅੰਬਕਾ ਤੋਤਲਾ ਸ੍ਰੀ ਭਵਾਨੀ।।**
- **ਨਮੋ ਚੰਡ ਮੁੰਡੀ ਮ੍ਰਿੜਾ ਕ੍ਰੂਰ ਕਾਲਾ।।**
- **ਨਮੋ ਅੰਬਕਾ ਜੰਬਹਾ ਕਾਰਤਿਕਯਾਨੀ।।**

ਇਸ ਤਰਾਂ ਦਸਮਗ੍ਰੰਥ ਵਿੱਚ ਆਦਿ ਸ਼ਕਤੀ ਭਗਵਤੀ ਮਾਤਾ ਦੇ ਅਨੰਤ ਨਾਵਾਂ ਵਿਚ ਕੁਝ ਕੁ ਨਾਂਵ ਇਸ ਪ੍ਰਕਾਰ ਹਨ-

ਅੰਬਕਾ, ਤੋਤਲਾ, ਸੀਤਲਾ, ਭਵਾਨੀ, ਕਾਲਕਾ, ਜਾਲਪਾ, ਮਹਾਜੋਗ ਮਾਇਆ, ਈਸ਼ਵਰੀ, ਜੰਭਹਾ, ਭੈਰਵੀ, ਕਾਲੀ, ਜਯਾ, ਅਜਯਾ, ਹਿੰਗੁਲਾ, ਪਿੰਗੁਲਾ, ਸ਼ਿਵਾ, ਮੰਗਲਾ, ਜੱਛਨੀ, ਕਿੰਕਰਨੀ, ਰਾਜੇਸ਼ਵਰੀ, ਬ੍ਰਾਹਮੀ, ਵੈਸ਼ਨਵੀ, ਕਾਰਤਕਿਯਾਨੀ, ਜਯੰਤੀ, ਧਾਤਰੀ, ਰੂਪਾ, ਉਰਾਰਾ, ਭਦਰਕਾਲੀ, ਸਾਕੁੰਭਰੀ, ਕੇਸਰੀ, ਦੁਰਗਾ, ਸ੍ਰੀ ਭਵਾਨੀ, ਵਿਸ਼ਵਮਾਤਾ, ਦੇਵੀ ਮਾਤਾ, ਬਰਮਨੀ, ਅੰਜਨੀ, ਭਵੀ, ਕੰਕਾਲੀ, ਭਵਾਨੀ, ਅਤ੍ਰੀ, ਚਿਤ੍ਰਾ, ਸਾਵਿਤ੍ਰੀ, ਮਾਨਵੀ, ਆਨੰਦੀ, ਗਿਰਜਾ, ਰੁਦ੍ਰਾ, ਮ੍ਰਿੜਾ, ਕਨਿਕਾ, ਪਰਮੇਸ਼ਰੀ, ਗਾਇਤ੍ਰੀ, ਭੀਮਾ, ਚੰਡੀ, ਰਮਾ, ਰਸਟਰੀ, ਕੁਮਾਰੀ, ਭਾਵਨੀ, ਪਰੀ, ਪਦਮਨੀ, ਪਾਰਬਤੀ, ਸਿਵੀ, ਬਾਸਵੀ, ਨਾਰਾਇਣੀ, ਚੰਦ੍ਰਣੀ, ਭਾਣਵੀ, ਅਨੰਤੀ, ਪਾਰਬ੍ਰਹਮੀ, ਮੁਕੰਦੀ, ਚੰਦ੍ਰਚੂੜੰ, ਅਰਧਚੰਦ੍ਰਾਇਣੀ, ਗੁਰੀ, ਗਉਰਜਾ, ਗੁਪਾਲੀ, ਜਵਾਲੀ, ਪਿਲੰਗੀ, ਪਵੰਗੀ, ਬਿਧਾਤਾ, ਜਟੀ, ਸਾਰਦਾ, ਸਰਸਵਤੀ, ਮਾਨਸਾ, ਤੇਜਵੰਤੀ, ਅਨੰਤੀ ਆਦਿ।

## ਸੁੰਦਰਤਾ

ਆਦਿ ਸ਼ਕਤੀ ਅਤਿਅੰਤ ਸੁੰਦਰ ਹੈ। ਜਦੋਂ ਚਤੁਰ ਬਾਹੀ, ਅਸ਼ਟਬਾਹਾ ਦੁਰਗਾ ਭਵਾਨੀ ਅਸਤ੍ਰਾਂ ਤੇ ਸ਼ਸਤ੍ਰਾਂ ਨਾਲ ਸੁਸੱਜਿਤ ਹੋ ਜਾਂਦੀ ਹੈ, ਉਸ ਦੇ ਰੂਪ ਦਾ ਵਰਣਨ ਕਰਨਾ ਕਠਿਨ ਹੋ ਜਾਂਦਾ ਹੈ। ਉਸ ਦੇ ਰੂਪ ਦਾ ਵਰਣਨ ਕਰਨਾ ਉਸਦੀ ਮਨਮੋਹਕ ਸ਼ਖਸੀਅਤ ਦੀ ਝਾਲ ਝੱਲਣੀ ਮੁਸ਼ਕਿਲ ਹੋ ਜਾਂਦੀ ਹੈ, ਜਗਤ ਮਾਤਾ ਦੀ ਅਪਾਰ ਸੁੰਦਰਤਾ, ਭਗਤਾਂ

ਪਿਆਰਿਆਂ, ਦੁਲਾਰਿਆਂ ਨੂੰ ਤਾਂ ਮਨਮੋਹਕ ਲੱਗਦੀ ਹੀ ਹੈ, ਅਸੁਰ ਵੀ ਉਸ ਚੁੰਬਕਮਈ ਸ਼ਖਸੀਅਤ ਦੀ ਸੁੰਦਰਤਾ ਵੱਲ ਮਿਕਨਾਤੀਸ ਵਾਂਗ ਖਿੱਚੇ ਜਾਂਦੇ ਹਨ ਅਤੇ ਦੇਵੀ ਦੀ ਅਪਾਰ ਸੁੰਦਰਤਾ ਦਾ ਅਨੰਦ ਮਾਣਨ ਲਈ ਬੇ ਕਰਾਰ ਹੋ ਉਠਦੇ ਹਨ। ਭਗਵਤੀ ਦੇਵੀ ਦੇ ਨੂਰ ਦਾ ਸਾਰਾ ਪਸਾਰਾ ਇਸ ਜਗਤ ਵਿੱਚ ਹੋ ਰਿਹਾ ਹੈ। ਦੇਵੀ ਦੁਰਗਾ ਦਾ ਵਿਅਕਤਿਤਵ ਸਭ ਤੋਂ ਵਿਲੱਖਣ ਹੈ, ਅਤੇ ਉਹ ਸਾਰੇ ਜਗਤ ਵਿੱਚ ਸਭ ਤੋਂ ਨਿਰਾਲੀ ਹੈ।

**ਤੁਹੀ ਹੈ ਸਭਨ ਬੀਚ ਸਭ ਸੌ ਨਿਰਾਲੀ।।**

ਉਸਦਾ ਨਿਰਾਲਾਪਨ ਬਿਲਕੁਲ ਅਲਗ ਤੇ ਵੱਖਰਾ ਹੈ, ਵਿਲੱਖਣ ਹੈ। ਭਗਵਤੀ ਮਾਤਾ ਜਦੋਂ ਆਪਣੇ ਅੱਠਾਂ ਹੱਥਾਂ ਵਿੱਚ ਸ਼ਸਤ੍ਰ ਧਾਰਨ ਕਰਦੀ ਹੈ, ਤੇ ਉਸਦੀ ਸੁੰਦਰਤਾ ਦਾ ਬਖਾਣ ਨਹੀਂ ਹੋ ਸਕਦਾ। ਸੱਚੇ ਪਾਤਸ਼ਾਹ ਜੀ ਚੰਡੀ ਚਰਿਤ੍ਰ ਪਹਿਲਾ ਵਿੱਚ ਲਿਖਦੇ ਹਨ-

**।।ਦੋਹਰਾ।।**

**ਘੰਟਾ ਗਦਾ ਤ੍ਰਿਸੂਲ ਅਸ ਸੰਖ ਸਰਾਸਨ ਬਾਨ।।**
**ਚਕ੍ਰ ਬਕ੍ਰ ਕਰ ਮੈ ਲੀਏ ਜਨ ਗ੍ਰੀਖਮ ਰਿਤੁ ਭਾਨ।।**

ਦੁਰਗਾ ਮਾਤਾ ਜਦੋਂ ਦੈਤਾਂ ਨਾਲ ਯੁੱਧ ਕਰਨ ਵਾਸਤੇ ਜੰਗ ਦੇ ਮੈਦਾਨ ਵਿੱਚ ਆਈ, ਉਸ ਵੇਲੇ ਉਸਨੇ ਆਪਣੇ ਅੱਠਾਂ ਹੱਥਾਂ ਵਿੱਚ, ਘੰਟਾ, ਗਦਾ, ਤ੍ਰਿਸ਼ੂਲ, ਤਲਵਾਰ, ਸ਼ੰਖ, ਧਨੁੱਖ ਬਾਨ ਤੇ ਬੜਾ ਭਿਆਨਕ ਚਕ੍ਰ—ਇਹ ਅੱਠ ਸ਼ਸਤ੍ਰ ਫੜੇ ਹੋਏ ਹਨ ਤੇ ਉਸਦਾ ਤੇਜ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਵੇ ਂ ਗਰਮੀਆਂ ਵਿੱਚ ਸੂਰਜ ਬੜੇ ਪ੍ਰਚੰਡ ਤੇਜ ਵਾਲਾ ਹੁੰਦਾ ਹੈ। ਦੇ ਵਤੇ ਦੈਤਾਂ ਕੋਲੋਂ ਹਾਰ ਖਾ ਕੇ ਸ੍ਵਰਗਪੁਰੀ ਛੱਡ ਕੇ ਦੁਰਗਾ ਮਾਤਾ ਦੀ ਸ਼ਰਨ ਵਿੱਚ ਜਾਂਦੇ ਹਨ। ਭਵਾਨੀ ਮਾਤਾ ਉਨ੍ਹਾਂ ਦੀ ਪੁਕਾਰ ਸੁਣ ਕੇ, ਉਨ੍ਹਾਂ ਦੀ ਰੱਖਿਆ ਦਾ ਵਾਅਦਾ ਕਰਦੀ ਹੈ। ਉਸ ਵੇਲੇ ਅਸਤ੍ਰ ਸ਼ਸਤ੍ਰ ਧਾਰਨ ਕੀਤੀ ਹੋਈ ਦੇਵੀ ਅਤਿਅੰਤ ਸੁੰਦਰ ਲੱਗਦੀ ਹੈ। ਉਸਦਾ ਰੂਪ ਸੱਚੇ ਪਾਤਸ਼ਾਹ ਜੀ ਇਸ ਤਰ੍ਹਾਂ ਵਰਨਣ ਕਰਦੇ ਹਨ-

**ਕੰਚਨ ਸੇ ਤਨ ਖੰਜਨ ਸੇ**
**ਦ੍ਰਿਗ ਕੰਜਨ ਕੀ ਸੁਖਮਾ ਸਕੁਚੀ ਹੈ।।**

ਦੁਰਗਾ ਮਾਤਾ ਦਾ ਸਰੀਰ ਸੋਨੇ ਵਾਂਗ ਚਮਕ ਰਿਹਾ ਹੈ, ਮਮੋਲੇ ਵਰਗੀਆਂ ਸੁੰਦਰ ਅੱਖਾਂ ਹਨ, ਜਿੰਨ੍ਹਾਂ ਦੀ ਸੁੰਦਰਤਾ ਨੂੰ ਵੇਖਕੇ ਕੌਲ ਫੁੱਲ ਦੀ ਸੁੰਦਰਤਾ ਵੀ ਸ਼ਰਮਿੰਦਾ ਹੋ ਰਹੀ ਹੈ।

**ਲੈ ਕਰਤਾਰ ਸੁਧਾ ਕਰ ਮੈ**
**ਮਧ ਮੂਰਤ ਸੀ ਅੰਗ ਅੰਗ ਰਚੀ ਹੈ ।।**

ਅੰਗ-ਅੰਗ ਇਸ ਤਰ੍ਹਾਂ ਪ੍ਰਤੀਤ ਹੋ ਰਿਹਾ ਹੈ ਕਿ ਬਿਧਾਤਾ ਨੇ ਆਪਣੇ ਹੱਥ ਵਿੱਚ ਅੰਮ੍ਰਿਤ ਲੈ ਕੇ, ਉਸ ਅੰਮ੍ਰਿਤ ਦੀ ਪੁਤਲੀ ਬਣਾ ਕੇ ਅੰਗ ਅੰਗ ਰਚ ਦਿੱਤਾ ਹੈ।

**ਆਨਨ ਕੀ ਸਰ ਕੋ ਸਸ ਨਾਹਿਨ**
**ਅਉਰ ਕਛੂ ਉਪਮਾ ਨ ਬਚੀ ਹੈ।।**

ਮਾਤਾ ਦੁਰਗਾ ਦੇ ਸੁੰਦਰ ਮੁੱਖ ਦੀ ਬਰਾਬਰੀ ਚੰਦ੍ਰਮਾ ਵੀ ਨਹੀਂ ਕਰ ਸਕਦਾ। ਹੋਰ ਕੋਈ ਐਸੀ ਵਸਤੂ ਨਹੀਂ ਬਚੀ ਜਿਸ ਨਾਲ ਉਸਦੀ ਉਪਮਾ ਦਿੱਤੀ ਜਾ ਸਕੇ।

ਇਸ ਤਰ੍ਹਾਂ ਸੁੰਦਰ ਚੰਡਿਕਾ ਸੁਮੇਰ ਪਰਬਤ ਦੀ ਚੋਟੀ ਉੱਤੇ ਬੈਠੀ ਹੋਈ ਦੀ ਅਪਾਰ ਸੁੰਦਰਤਾ ਵੇਖ ਕੇ, ਨਿਸੁੰਭ ਸੁੰਭ ਕੋਲ ਜਾ ਕੇ ਚੰਡੀ ਦੇਵੀ ਦੀ ਅਪਾਰ ਸੁੰਦਰਤਾ ਦਾ ਵਰਣਨ ਕਰਕੇ ਉਸਨੂੰ ਲੁਭਾਇਮਾਨ ਕਰਨ ਲੱਗਾ। ਸੁੰਭ ਨੇ ਆਪਣੇ ਭਰਾ ਨੂੰ ਚੰਡੀ ਦੀ ਸੁੰਦਰਤਾ ਦਾ ਵਰਣਨ ਕਰਨ ਲਈ ਕਿਹਾ। ਨਿਸੁੰਭ ਨੇ ਦੇਵੀ ਮਾਤਾ ਦੀ ਅਪਾਰ ਸੁੰਦਰਤਾ ਦਾ ਵਰਣਨ ਇਹਨਾਂ ਸ਼ਬਦਾਂ ਵਿੱਚ ਕੀਤਾ-

**ਸ੍ਵੈਯਾ।।**
**ਹਰਿ ਸੋ ਮੁਖ ਹੈ ਹਰਿਤੀ ਦੁਖ ਹੈ।।**
**ਅਲਿਕੈ ਹਰਿਹਾਰ ਪ੍ਰਭਾ ਹਰਨੀ ਹੈ।।**

ਉਸਦਾ ਮੁੱਖ ਚੰਦ੍ਰਮਾ ਵਰਗਾ ਸੁੰਦਰ ਹੈ, ਉਹ ਸਾਰੇ ਦੁੱਖਾਂ ਨੂੰ ਨਵਿਰਤ ਕਰਨ ਵਾਲੀ ਹੈ, ਉਸ ਦੀਆਂ ਪਲਕਾਂ ਸੱਪ ਵਾਂਗੂੰ ਟੇਢੀਆਂ ਹਨ। ਉਹ ਸੱਪ ਦੀ ਟੇਢਤਾ ਰੂਪ ਸੁੰਦਰਤਾ ਨੂੰ ਚੁਰਾਉਂਦੀਆਂ ਹਨ।

**ਲੋਚਨ ਹੈ ਹਰਿ ਸੇ ਸਰਸੇ।।**
**ਹਰਿ ਸੇ ਭਰੁਟੇ ਹਰਿ ਸੀ ਬਰੁਨੀ ਹੈ।।**

ਦੇਵੀ ਮਾਤਾ ਦੀਆਂ ਅੱਖਾਂ ਖਿੜੇ ਹੋਏ ਕੌਲ ਫੁੱਲ ਵਰਗੀਆਂ ਹਨ, ਭਰਵੱਟੇ ਧਨੁੱਖ ਵਰਗੇ ਅਤੇ ਤੀਰ ਵਰਗੀ ਤਿੱਖੀ ਨਜ਼ਰ ਹੈ।

**ਕੇਹਰਿ ਸੋ ਕਰਿਹਾ ਚਲਬੋ**
**ਹਰਿ ਪੈ ਹਰਿ ਕੀ ਹਰਿਨੀ ਤਰਨੀ ਹੈ।।**

ਉਸਦਾ ਲੱਕ ਸ਼ੇਰ ਦੇ ਲੱਕ ਵਰਗਾ ਪਤਲਾ ਹੈ, ਮਸਤ ਹਾਥੀ ਵਰਗੀ

ਉਸਦੀ ਚਾਲ ਹੈ, ਉਹ ਕਾਮਦੇਵ ਦੀ ਪਤਨੀ ਰਤੀ ਦੀ ਸੋਭਾ ਨੂੰ ਨਾਸ ਕਰਨ ਵਾਲੀ ਹੈ।

**ਹੈ ਕਰ ਮੈ ਹਰਿ ਪੈ ਹਰਿ ਸੋ**
**ਹਰਿ ਰੂਪ ਕੀਏ ਹਰਿ ਕੀ ਧਰਨੀ ਹੈ।।**

ਦੇਵੀ ਮਾਤਾ ਦੇ ਹੱਥ ਵਿੱਚ ਤਲਵਾਰ ਹੈ, ਉਹ ਸ਼ੇਰ ਤੇ ਅਸਵਾਰ ਹੈ। ਉਸਦਾ ਰੂਪ ਸੂਰਜ ਵਰਗੇ ਬੜੇ ਤੇਜ ਵਾਲਾ ਹੈ। ਇਹੋ ਜਿਹੀ ਉਹ ਸੁੰਦਰ ਇਸਤ੍ਰੀ ਸ਼ਿਵ ਜੀ ਦੀ ਅਰਧਾਂਗਨੀ ਦੁਰਗਾ ਹੈ।

**।।ਕਬਿਤੁ।। ਮੀਨ ਮੁਰਝਾਨੇ ਕੰਜ ਖੰਜਨ ਖਿਸਾਨੇ**
**ਅਲਿ ਫਿਰਤ ਦਿਵਾਨੇ ਬਨ ਡੋਲੈ ਜਿਤ ਤਿਤ ਹੀ।।**

ਹੇ ਰਾਜਨ ! ਉਸਦੀਆਂ ਅੱਖਾਂ ਦੀ ਚੰਚਲਤਾ ਵੇਖਕੇ ਮੱਛੀ ਸ਼ਰਮਿੰਦੀ ਹੁੰਦੀ ਹੈ। ਉਸ ਦੀ ਕੋਮਲਤਾ ਵੇਖ ਕੇ ਕੌਲ ਫੁੱਲ ਅਤੇ ਸੁੰਦਰਤਾ ਵੇਖ ਕੇ ਮਮੋਲਾ ਲਜਿੱਤ ਹੁੰਦਾ ਹੈ। ਉਸਦੇ ਮੁੱਖ ਨੂੰ ਕਮਲ ਫੁੱਲ ਸਮਝਕੇ ਭੌਰੇ ਦੀਵਾਨੇ ਹੋਏ ਜੰਗਲ ਵਿੱਚ ਇਧਰ ਉਧਰ ਭਟਕ ਰਹੇ ਹਨ।

**ਕੀਰ ਅਉ ਕਪੋਤ ਬਿੰਬ ਕੋਕਿਲਾ ਕਲਾਪੀ ਬਨ**
**ਲੂਟੇ ਫੂਟੇ ਫਿਰੈ ਮਨ ਚੈਨ ਹੂੰ ਨ ਕਿਤਹੀ।।**

ਉਸਦੇ ਨੱਕ ਨੂੰ ਵੇਖਕੇ ਤੋਤੇ, ਧੌਣ ਨੂੰ ਵੇਖਕੇ ਕਬੂਤਰ, ਬੁੱਲਾਂ ਨੂੰ ਵੇਖਕੇ ਕੰਦੂਰੀ ਅਤੇ ਅਵਾਜ਼ ਨੂੰ ਸੁਣਕੇ ਕੋਇਲ ਬਨ ਵਿੱਚ ਲੁੱਟੇ ਗਿਆਂ ਵਾਂਗੂੰ ਫਿਰਦੇ ਹਨ। ਉਨ੍ਹਾਂ ਦੇ ਮਨ ਨੂੰ ਕਿਤੇ ਵੀ ਚੈਨ ਨਹੀਂ ਮਿਲਦਾ।

**ਦਾਰਮ ਦਰਕ ਗਇਓ ਪੇਖ ਦਸਨਨਿ ਪਾਂਤ**
**ਰੂਪ ਹੀ ਕੀ ਕ੍ਰਾਂਤ ਜਗ ਫੈਲ ਰਹੀ ਸਿਤ ਹੀ।।**

ਉਸਦੇ ਦੰਦਾ ਦੀ ਪੰਕਤੀ ਨੂੰ ਵੇਖਕੇ ਅਨਾਰ ਦਾ ਹਿਰਦਾ ਫਟ ਗਿਆ ਹੈ, ਉਸਦੇ ਰੂਪ ਦੀ ਸੁੰਦਰਤਾ ਸਾਰੇ ਸੰਸਾਰ ਵਿੱਚ ਚਾਂਦਨੀ ਬਣਕੇ ਫੈਲ ਰਹੀ ਹੈ।

**ਐਸੀ ਗੁਨ ਸਾਗਰ ਉਜਾਗਰ ਸੁ ਨਾਗਰ ਹੈ।।**
**ਲੀਨੋ ਮਨ ਮੇਰੋ ਹਰਿ ਨੈਨ ਕੋਰ ਚਿਤ ਹੀ।।**

ਉਹ ਸੁੰਦਰ ਇਸਤ੍ਰੀ ਇਹੋ ਜਿਹੇ ਗੁਣਾਂ ਦਾ ਸਮੁੰਦਰ ਪ੍ਰਗਟ ਹੋਈ ਹੈ, ਉਸ ਦੇ ਨੈਣਾਂ ਦੀ ਤੱਕਣੀ ਨੇ ਮੇਰੇ ਮਨ ਨੂੰ ਚੁਰਾ ਲਿਆ ਹੈ।

ਇਸ ਤਰ੍ਹਾਂ ਦੀ ਅਤਿਅੰਤ ਸੁੰਦਰ ਦੁਰਗਾ ਦੇਵੀ ਨੂੰ ਪ੍ਰਾਪਤ ਕਰਨ ਲਈ ਸੁੰਭ ਲਾਲਾਯਤ ਹੋ ਉੱਠਿਆ ਅਤੇ ਉਪਰਾਲੇ ਕਰਨੇ ਸ਼ੁਰੂ ਕਰ ਦਿੱਤੇ

।

ਭਗਵਤੀ ਮਾਤਾ ਹਰ ਰੂਪ ਵਿੱਚ ਅਤਿਅੰਤ ਸੁੰਦਰ ਅਤੇ ਮਨਮੋਹਕ ਹੈ, ਜਦੋਂ ਉਹ ਕਾਲੀ ਦਾ ਭਿਆਨਕ ਰੂਪ ਧਾਰਨ ਕਰਦੀ ਹੈ ਤੇਜ ਪ੍ਰਚੰਡ ਜ੍ਵਾਲਾ ਬਣ ਜਾਂਦੀ ਹੈ, ਉਹ ਉਸ ਵੇਲੇ ਅਤਿ ਰਮਣੀਕ ਅਤੇ ਮਨਮੋਹਕ ਲੱਗਦੀ ਹੈ। ਜਦੋਂ ਦੁਰਗਾ ਮੁੰਡ ਦੀ ਮਾਲਾ ਆਪਣੇ ਗੱਲ ਵਿੱਚ ਧਾਰਨ ਕਰਦੀ ਹੈ, ਉਸ ਦੀਆਂ ਲਾਲ ਲਾਲ ਅੱਖਾਂ ਵਿਚੋਂ ਪ੍ਰਚੰਡ ਅਗਨੀ ਨਿਕਲਦੀ ਹੈ, ਉਸ ਦ੍ਰਿਸ਼ ਦੀ ਮਹਿਮਾ ਅਪਰੰਪਾਰ ਹੈ। ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚੰਡੀ ਚਰਿਤਰ ਵਿੱਚ ਲਿਖਦੇ ਹਨ-

**ਮੁੰਡ ਕੀ ਮਾਲ ਦਿਸਾਨ ਕੇ ਅੰਬਰ**
**ਬਾਮ ਕਰਯੋ ਗਲ ਮੈਂ ਅਸਿ ਭਾਰੋ।।**
**ਲੋਚਨ ਲਾਲ ਕਰਾਲ ਦਿਪੈ ਦੋਊ**
**ਭਾਲ ਬਿਰਾਜਤ ਹੈ ਅਨਿਯਾਰੋ।।**
**ਛੂਟੇ ਹੈ ਬਾਲ ਮਹਾ ਬਿਕਰਾਲ**
**ਬਿਸਾਲ ਲਸੈ ਰਦ ਪੰਤਿ ਉਜਯਾਰੋ।।**
**ਛਾਟਤ ਜ੍ਵਾਲ ਲਏ ਕਰ ਬਯਾਲ**
**ਸੁਕਾਲ ਸਦਾ ਪ੍ਰਤਿਪਾਲ ਤਿਹਾਰੋ।।**

ਦੇਵੀ ਨੇ ਸਿਰ ਤੇ ਮੁੰਡ ਦੀ ਮਾਲਾ, ਦਸ ਦਿਸ਼ਾਵੀ ਕਪੜੇ ਅਤੇ ਸਰੀਰ ਤੇ ਭਾਰੀ ਤਲਵਾਰ ਧਾਰਨ ਕੀਤੇ ਹੋਏ ਹਨ। ਉਸ ਦੇ ਡਰਾਉਣੇ ਲਾਲ ਨੇਤਰ ਮੱਥੇ ਤੇ ਪ੍ਰਕਾਸ਼ਮਾਨ ਹੋ ਕੇ ਸੁਭਾਇਮਾਨ ਹੋ ਰਹੇ ਹਨ। ਦੇਵੀ ਦੇ ਵਿਸ਼ਾਲ ਕੇਸ ਖੁਲ੍ਹੇ ਹੋਏ ਹਨ, ਅਤੇ ਦੰਦਾਂ ਵਿਚੋਂ ਅੱਗ ਨਿਕਲ ਰਹੀ ਹੈ। ਉਸ ਦੇ ਹੱਥ ਦੇ ਸੱਪ ਅੱਗ ਛੱਡ ਰਹੇ ਹਨ ਅਤੇ ਅਕਾਲ ਪੁਰਖ ਉਸ ਦੀ ਰੱਖਿਆ ਕਰਦਾ ਹੈ। ਸੱਚੇ ਪਾਤਸ਼ਾਹ ਜੀ ਨੇ ਭਗਵਤੀ ਮਾਤਾ ਦੀ ਸੁੰਦਰਤਾ ਦਾ ਵਰਣਨ ਅਪਾਰ ਵਿਸ਼ੇਸ਼ਣਾਂ ਰਾਹੀਂ ਕੀਤਾ ਹੈ, ਜਿਨ੍ਹਾਂ ਵਿਚੋਂ ਕੁਝ ਕੁ ਇਸ ਤਰ੍ਹਾਂ ਹਨ-

ਅਪਾਰ ਸੁੰਦਰਤਾ :- ਚਿਤ੍ਰ ਰੂਪੰ-ਪਰਮ ਰੂਪਾ-ਪਰੀ-ਪਦਮਨੀ-ਪਾਰਵਤੀ--ਰਮਾ-ਰਸਟਰੀ-ਕਾਮ ਰੂਪਾ-ਭਵੀ-ਭਾਵਨੀ-ਰਿਸਟਣੀ-ਪੁਸਟਣੀ --ਤਾਰਣੀਯੰ-ਤੋਖਣੀ-ਪੋਖਣੀ-ਚੰਦ੍ਰਣੀ-ਭਾਨਵੀਅੰ-ਗੋਬਿੰਦੀ-ਛੈਲ ਰੂਪਾ -ਚਾਰੁ ਨੈਣਾ-ਕਾਮ ਰੂਪਾ-ਕਮੱਛਿਆ-ਕਰੋਟੀ-ਚਤੁਰ ਬਾਹੀ-ਅਸ਼ਟ ਬਾਹਾ -ਸਿਤਾ-ਅਨੰਤੀ-ਜਯੰਤੀ-ਅਨੰਦੀ-ਅਰਧ ਚੰਦ੍ਰਾਇਣੀ-ਚੰਦ੍ਰ ਚੂੜ੍ਹੰ-ਸਸੰ ਸੇ

ਖਰੀ–ਚੰਦ੍ਰਭਾਲਾ–ਪਵਿਤ੍ਰੀ–ਪੁਰਾਣੀ–ਪਰੇਯੰ–ਅਰੂਪੰ–ਅਨੂਪੰ–ਗੁਰੀ–ਪਿਲੰਗੀ –ਪਵੰਗੀ–ਚਰਚਤੰਗੀ–ਅਨੂਪੰ।

ਦੇਵੀ ਮਾਤਾ ਦਾ ਕਾਲਕਾ ਰੂਪ ਵੀ ਅਪਾਰ ਮਨਮੋਹਕ ਹੈ। ਕੁਝ ਕੁ ਵਿਸ਼ੇਸ਼ਣ ਇਸ ਰੂਪ ਦਾ ਵਰਣਨ ਇਸ ਤਰ੍ਹਾਂ ਕਰਦੇ ਹਨ–

ਕਾਲਕਾ ਰੂਪ :- ਕ੍ਰੂਰ ਕਰਮਾ–ਸਤ੍ਰ ਹੰਤੀ–ਭੀਮ ਰੂਪਾ–ਕਾਲਕਾਯੰ –ਕਾਲ ਰਾਤ੍ਰੀ–ਕ੍ਰੂਰ ਕਾਲੀ–ਗੰਜਨੀ–ਸੋਖਣੀ–ਰੂਪ ਕਾਲੀ–ਘੋਰ ਰੂਪਾ– ਬਕ੍ਰ ਬੈਣਾ–ਮ੍ਰਿੜਾ–ਮ੍ਰਿੜਾਲੀ–ਅਸਿੱਤਾ–ਕਾਲਕਾਯੰ–ਦੀਰਘ ਦਾੜ੍ਹਾ–ਸਿਆਮ ਬਰਨੀ–ਦਾੜ੍ਹ ਗਾੜ੍ਹੰ–ਭੂਤਰਾਟੀ–ਕਲੀ ਕਾਰਨੀ–ਸਤ੍ਰ ਚਰਬਾਇਣੀ–ਭੂਤ ਹੰਤਾ–ਭੜਿੰਗੀ–ਕਾਲਕਾ–ਕਾਲਰੂਪੀ ਕ੍ਰਿਪਾਨੀ–ਸ੍ਰੋਣ ਬੀਰਜਾਰਦਨੀ–ਧੂਮ੍ਰ ਹੰਤੀ– -ਚੰਡ ਮੁੰਡਾਰਦਨੀ–ਚਾਮਰੰ ਚੀਰਣੀ–ਬਿੜਾਲਾਛ ਹੰਤੀ।

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਸ਼ਕਤੀ ਦੁਰਗਾ ਮਾਤਾ ਦੀ ਅਪਾਰ ਸੁੰਦਰਤਾ ਦਾ ਵਰਣਨ ਕੀਤਾ ਹੈ। ਉਹ ਹਰ ਰੂਪ ਵਿੱਚ ਮਨਮੋਹਕ ਅਤੇ ਰਮਣੀਕ ਹੈ।

## ਇੱਛਾ ਪੂਰਕ

ਦਸਮ ਗ੍ਰੰਥ ਵਿਚੋਂ ਸੰਕਲਿਤ ਬਾਣੀਆਂ ਤੋਂ ਇੱਕ ਗੱਲ ਪੂਰਨ ਰੂਪ ਵਿੱਚ ਸਪਸ਼ਟ ਹੋ ਜਾਂਦੀ ਹੈ, ਜਦੋਂ-ਜਦੋਂ ਵੀ ਕਿਸੇ ਨੇ ਦੇਵੀ ਮਾਤਾ ਨੂੰ ਜਿਸ-ਜਿਸ ਰੂਪ ਵਿੱਚ ਅਰਾਧਿਆ, ਜਿਸ ਰੂਪ ਵਿੱਚ ਕਾਮਨਾ ਦੀ ਪੂਰਤੀ ਲਈ, ਦੇਵੀ ਮਾਤਾ ਦੇ ਚਰਨਾਂ ਵਿੱਚ ਅਰਦਾਸ ਕੀਤੀ, ਉਨ੍ਹਾਂ ਦੀਆਂ ਸਾਰੀਆਂ ਭਾਵਨਾਵਾਂ ਅਤੇ ਕਾਮਨਾਵਾਂ ਦੀ ਪੂਰਤੀ ਉਸੇ ਤਰ੍ਹਾਂ ਹੀ ਹੋਈ। ਇੰਦਰ ਆਦਿ ਦੇਵਤਿਆਂ ਨੇ ਆਪਣੀ ਸੁਰਗਪੁਰੀ ਵਾਪਸ ਲੈਣ ਲਈ, ਚੰਡੀ ਦੇਵੀ ਦੀ ਅਰਾਧਨਾ, ਪੂਜਾ ਕਰਕੇ ਬੇਨਤੀਆਂ ਕੀਤੀਆਂ, ਦੇਵੀ ਮਾਤਾ ਨੇ ਉਨ੍ਹਾਂ ਦੀ ਪੁਕਾਰ ਸੁਣ ਕੇ ਦੈਤਾਂ ਨੂੰ ਮਾਰ ਮੁਕਾਇਆ ਅਤੇ ਉਸ ਨੂੰ ਸੁਰਗਪੁਰੀ ਦਾ ਰਾਜ ਵਾਪਸ ਬਖਸ਼ਕੇ, ਖੁਸ਼ੀਆਂ ਅਤੇ ਬਖਸ਼ਸ਼ਾਂ ਨਾਲ ਨਿਹਾਲ ਕਰ ਦਿੱਤਾ। ਗੋਪੀਆਂ ਨੇ ਆਪਣੇ ਮਨ ਭਾਵਨ ਸ੍ਰੀ ਕ੍ਰਿਸ਼ਨ ਜੀ ਨੂੰ ਵਰ ਰੂਪ ਵਿੱਚ ਪ੍ਰਾਪਤ ਕਰਨ ਵਾਸਤੇ ਦੇਵੀ ਮਾਤਾ ਦੀ ਪੂਜਾ ਕੀਤੀ, ਮਾਤਾ ਨੇ ਉਨ੍ਹਾਂ ਦੀ ਇੱਛਾਵਾਂ ਦੀ ਪੂਰਤੀ ਉਨ੍ਹਾਂ ਨੂੰ ਪ੍ਰਤੱਖ ਰੂਪ ਵਿੱਚ ਦਰਸ਼ਨ ਦੇ ਕੇ ਕੀਤੀ। ਸਾਰੇ ਗੋਪ, ਗੋਪੀਆਂ, ਮਾਤਾ ਜਸੋਧਾ, ਨੰਦ ਬਾਬਾ ਆਦਿ ਨੇ ਆਪਣੀ ਮਨੋਕਾਮਨਾ ਦੀ ਪੂਰਤੀ ਲਈ ਦੇਵੀ ਮਾਤਾ ਦੀ

ਅਰਾਧਨਾ ਕੀਤੀ। ਅਉਖੀ ਘੜੀ ਵੇਲੇ ਰੁਕਮਣੀ ਨੇ ਦੇਵੀ ਮਾਤਾ ਦੀ ਪੂਜਾ ਕੀਤੀ ਮਾਤਾ ਨੇ ਪ੍ਰਗਟ ਹੋ ਕੇ ਉਸਦੀ ਵੀ ਕ੍ਰਿਸ਼ਨ ਜੀ ਨੂੰ ਪਤੀ ਰੂਪ ਵਿਚ ਪ੍ਰਾਪਤ ਕਰਨ ਲਈ ਅਰਜੋਈ ਸੁਣੀ, ਦੇਵੀ ਮਾਤਾ ਨੇ ਸਾਖਿਆਤ ਰੂਪ ਵਿੱਚ ਦਰਸ਼ਨ ਦਿੱਤੇ ਅਤੇ ਰੁਕਮਣੀ ਨੂੰ ਵਰਦਾਨ ਦੇ ਕੇ ਨਿਹਾਲ ਕੀਤਾ। ਰਾਜੇ ਪਾਰਸਨਾਥ ਨੇ ਮਾਤਾ ਦੀ ਉਸਤਤ ਕੀਤੀ ਅਤੇ ਉਸਨੂੰ ਦੇਵੀ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ ਅਤੇ ਨਾਲ ਹੀ ਪਾਰਸਨਾਥ ਨੂੰ ਇੱਛਾਵਾਂ ਦੀ ਪੂਰਤੀ ਦਾ ਵਰ ਦੇ ਕੇ ਉਸਨੂੰ ਨਿਵਾਜਿਆ। ਇਸ ਤਰ੍ਹਾਂ ਦੇ ਵੀ ਮਾਤਾ ਆਪਣੇ ਪਿਆਰੇ ਭਗਤਾਂ ਨੂੰ ਦਰਸ਼ਨ ਦੇ ਕੇ ਉਨ੍ਹਾਂ ਦੇ ਔਖੇ ਪਲਾਂ ਵਿੱਚ ਹਮੇਸ਼ਾਂ ਹੀ ਸਹਾਇਕ ਹੁੰਦੀ ਹੈ।

## ਦੇਵੀ ਮਾਤਾ ਦਾ ਵਾਹਨ—ਸ਼ੇਰ

ਹਰੇਕ ਦੇਵਤਾ ਦਾ ਆਪਣਾ ਵਾਹਨ ਹੈ, ਇਸ ਤਰ੍ਹਾਂ ਦੁਰਗਾ ਮਾਤਾ ਦਾ ਵਾਹਨ ਸ਼ੇਰ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਨੂੰ ਕੇਹਰੀ ਬਾਹਨੀ, ਸਿੰਘ ਬਾਹੀ, ਦੇ ਵਿਸ਼ੇਸ਼ਣਾਂ ਨਾਲ ਸੰਬੋਧਿਤ ਕੀਤਾ ਹੈ। ਚੰਡੀ ਚਰਿਤ੍ਰ ਵਿੱਚ ਦੁਰਗਾ ਦੇਵੀ ਦੇ ਸ਼ੇਰ ਦਾ ਵਰਣਨ ਬੜੀਆਂ ਸੁੰਦਰ ਉਪਮਾਵਾਂ ਰਾਹੀਂ ਕੀਤਾ ਗਿਆ ਹੈ–

**ਸਿੰਘ ਚੰਡ ਬਾਹਨ ਭਇਓ ਸਤ੍ਰਨ ਕਉ ਦੁਖੁ ਦੀਨ।।**

ਚੰਡੀ ਦੇਵੀ ਦਾ ਵਾਹਨ ਸ਼ੇਰ ਬਣ ਗਿਆ ਅਤੇ ਇਹ ਸ਼ੇਰ ਦੁਸ਼ਮਣਾਂ ਨੂੰ ਅਤਿ ਦਾ ਦੁੱਖ ਦੇਣ ਵਾਲਾ ਹੈ।

**ਸ੍ਵੈਯਾ।।ਦਾਰੁਨ ਦੀਰਘੁ ਦਿਗਜ ਸੇ ਬਲ**
**ਸਿੰਘਹਿ ਕੇ ਬਲ ਸਿੰਘ ਧਰੇ ਹੈ।।**

ਦੁਰਗਾ ਮਾਤਾ ਦਾ ਸ਼ੇਰ ਦਿਗਜ ਵਰਗਾ ਭਿਆਨਕ ਤੇ ਬਹੁਤ ਵੱਡਾ ਹੈ, ਉਹ ਆਪਣੇ ਵਿੱਚ ਸਿਹਿੰਕਾ ਜਿੰਨਾ ਬਲ ਰੱਖਦਾ ਹੈ।

**ਰੋਮ ਮਨੋ ਸਰ ਕਾਲਹਿ ਕੇ**
**ਜਨ ਪਾਹਨ ਪੀਤ ਮੈ ਬ੍ਰਿਛ ਹਰੈ ਹੈ।।**

ਦੁਰਗਾ ਦੇ ਸ਼ੇਰ ਦੇ ਸਰੀਰ ਉਪਰ ਜੋ ਰੋਮ ਹਨ ਉਹ ਮਾਨੋ ਕਾਲ ਦੇ ਤੀਰ ਹਨ ਤੇ ਉਸ ਦੇ ਸਰੀਰ ਤੇ ਜੋ ਕਾਲੀਆਂ ਧਾਰੀਆਂ ਹਨ, ਉਹ ਇਉਂ ਪ੍ਰਤੀਤ ਹੁੰਦੀਆਂ ਹਨ, ਜਿਵੇਂ ਪੀਲੇ ਪੱਥਰਾਂ ਤੇ ਕਾਲੇ ਬ੍ਰਿਛ ਉੱਗੇ ਹੁੰਦੇ ਹਨ।

**ਮੇਰ ਕੇ ਮੱਧਿ ਮਨੋ ਜਮਨਾ ਲਰ**
**ਕੇਤਕੀ ਪੁੰਜ ਪੈ ਭ੍ਰਿੰਗ ਢਰੇ ਹੈ।।**

ਕੰਗਰੋੜ ਉਤੇ ਜੋ ਕਾਲੇ ਵਾਲਾਂ ਦੀ ਧਾਰੀ ਹੈ, ਉਹ ਮਾਨੋ ਸੁਮੇਰ ਪਰਬਤ ਵਿਚੋਂ ਜਮਨਾ ਦੀ ਧਾਰ ਨਿਕਲੀ ਜਾਪਦੀ ਹੈ ਤੇ ਚਿੱਟੇ ਵਾਲਾਂ ਉੱਤੇ ਜੋ ਕਾਲੇ ਦਾਗ ਹਨ, ਉਹ ਇਉਂ ਪ੍ਰਤੀਤ ਹੁੰਦੇ ਹਨ ਜਿਵੇਂ ਕੇਤਕੀ ਦੇ ਫੁੱਲਾਂ ਉੱਤੇ ਭੌਰਿਆਂ ਦੇ ਝੁੰਡ ਹੁੰਦੇ ਹਨ।

**ਮਾਨੋ ਮਹਾ ਪ੍ਰਿਥੁ ਲੈ ਕੇ ਕਮਾਨ**
**ਸੁ ਭੂਧਰ ਭੂਮ ਤੇ ਨਿਆਰੇ ਕਰੇ ਹੈ।।**

ਦੁਰਗਾ ਦੇਵੀ ਦੇ ਸ਼ੇਰ ਦੇ ਸਰੀਰ ਉੱਤੇ ਜਿਹੜੇ ਗੋਲ ਧੱਬੇ ਹਨ, ਉਹ ਇਉਂ ਜਾਪਦੇ ਹਨ ਜਿਵੇਂ ਮਹਾਰਾਜਾ ਪ੍ਰਿਥੁ ਨੇ ਆਪਣੀ ਕਮਾਨ ਨਾਲ ਪਰਬਤਾਂ ਨੂੰ ਧਰਤੀ ਤੋਂ ਵੱਖਰਿਆਂ ਕਰਕੇ ਰੱਖਿਆ ਹੈ।

ਇਸ ਦੁਰਗਾ ਦੇਵੀ ਦੇ ਸ਼ੇਰ ਨੇ ਘੋਰ ਯੁੱਧਾਂ ਵਿੱਚ ਪੂਰਨ ਰੂਪ ਵਿੱਚ ਸਹਿਯੋਗ ਦਿੱਤਾ, ਕਈ ਵਾਰੀ ਵੈਰੀਆਂ ਨੇ ਆਪਣੇ ਤਿੱਖੇ ਸ਼ਸਤ੍ਰਾਂ ਨਾਲ ਉਸਨੂੰ ਜ਼ਖਮੀ ਵੀ ਕੀਤਾ, ਪਰ ਉਸਨੇ ਡੱਟ ਕੇ ਵੈਰੀਆਂ ਦੀ ਵਿਰੋਧਤਾ ਕੀਤੀ ਅਤੇ ਕਈਆਂ ਨੂੰ ਮਾਰ ਮੁਕਾਇਆ।

ਇਸ ਤਰ੍ਹਾਂ ਆਦਿ ਸ਼ਕਤੀ ਭਗਵਤੀ ਮਾਤਾ ਨੇ ਅਣਗਿਣਤ ਸਰੂਪ ਧਾਰਨ ਕਰਕੇ ਅਸੁਰਾਂ, ਪਾਪੀਆਂ, ਵੈਰੀਆਂ, ਦੁਸ਼ਟਾਂ ਦਾ ਨਾਸ਼ ਕਰਕੇ, ਧਰਤੀ ਉੱਤੇ ਵਿਚਰ ਰਹੇ ਜੀਵਾਂ ਦਾ ਉੱਧਾਰ ਕੀਤਾ ਆਪਣੇ ਸੇਵਕਾਂ, ਭਗਤਾਂ, ਪਿਆਰਿਆਂ ਦੁਲਾਰਿਆਂ ਦੇ ਜੀਵਨ ਵਿੱਚ ਅਨੰਦ ਸੁਖ ਸ਼ਾਂਤੀ ਪ੍ਰਦਾਨ ਕਰਕੇ ਉਨ੍ਹਾਂ ਨੂੰ ਨਿਵਾਜਿਆ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਮਾਤਾ ਦੇ ਕੌਤਕਾਂ ਅਤੇ ਕ੍ਰਿਸ਼ਮਿਆਂ ਨੂੰ ਦਸਮ-ਗ੍ਰੰਥ ਵਿੱਚ ਸੰਕਲਿਤ ਬਾਣੀਆਂ ਵਿੱਚ ਰਚਨਾ ਕਰਕੇ ਸਾਰੀ ਮਾਨਵਤਾ ਤੇ ਅਤਿ ਉਪਕਾਰ ਕੀਤਾ। ਉਨ੍ਹਾਂ ਨੇ ਆਪ ਤਾਂ ਦੇਵੀ ਮਾਤਾ ਦਾ ਵਾਤਸਲਯ, ਅਨੰਦ, ਸਨੇਹ, ਪਿਆਰ ਦਾ ਰੱਜ ਕੇ ਰਸਾਸ੍ਵਾਦਨ ਕੀਤਾ ਅਤੇ ਸਾਰੀ ਮਾਨਵਤਾ ਨੂੰ ਵੀ ਉਨ੍ਹਾਂ ਪਿਆਰ ਦੇ ਡੂੰਘੇ ਰੰਗਾਂ ਵਿੱਚ ਰੰਗ ਕੇ ਗੜੁੱਚ ਕਰ ਦਿੱਤਾ, ਅੱਖਾਂ ਉਸਦੇ ਡੂੰਘੇ ਪਿਆਰ ਵਿੱਚ ਸਜਲ ਹੋ ਉੱਠੀਆਂ, ਹੱਥ ਆਪਣੇ ਆਪ ਜੁੜ ਗਏ। ਮਸਤਕ ਉਸਦੇ ਚਰਨਾਂ ਵਿੱਚ ਝੁਕ ਗਿਆ ਅਤੇ ਸੱਚੇ ਪਾਤਸ਼ਾਹ ਜੀ ਦੇ ਸ਼ਬਦਾਂ ਦਾ ਉਚਾਰਨ ਹੋਣ ਲੱਗ ਪਿਆ–

**ਸਬੈ ਸੰਤ ਉਬਾਰੀ ਬਰੰ ਬਯੂਹ ਦਾਤਾ।।**

ਆਦਿ ਸ਼ਕਤੀ

63

ਨਮੋ ਤਾਰਣੀ ਕਾਰਣੀ ਲੋਕ ਮਾਤਾ।।
ਨਮਸਤਯੰ ਨਮਸਤਯੰ ਨਮਸਤਯੰ ਭਵਾਨੀ।।
ਸਦਾ ਰਾਖ ਲੈ ਮੋ ਕ੍ਰਿਪਾ ਕੈ ਕ੍ਰਿਪਾਨੀ।।



## ਦੇਵੀ ਜੂ ਕੀ ਉਸਤਤ

**ਅਥ ਜੈਕਾਰ ਸਬਦ ਕਥਨੰ।।**

**ਬੇਲੀ ਬਿਦ੍ਰਮ ਛੰਦ।।**

**ਜੈ ਸਬਦ ਦੇਵ ਪੁਕਾਰਹੀਂ।।**
**ਸਭ ਫੂਲ ਫੂਲਨ ਡਾਰਹੀਂ।।**
**ਘਨਸਾਰ ਕੁੰਕਮ ਲਿਆਇਕੈ।।**
**ਟੀਕਾ ਦੀਯੋ ਹਰਖਾਇਕੈ।।1।।**

**ਸ਼ਬਦਾਰਥ:** ਫੂਲਨ—ਖੁਸ਼ ਹੋ ਕੇ। ਘਨਸਾਰ—ਕਪੂਰ। ਹਰਖਾਇਕੈ—ਪ੍ਰਸੰਨ ਹੋ ਕੇ।

**ਭਾਵਾਰਥ:** ਜਦੋਂ ਦੇਵੀ ਮਾਤਾ ਨੇ ਸੁੰਭ ਦੈਂਤ ਨੂੰ ਮਾਰ ਮੁਕਾਇਆ ਉਸ ਵੇਲੇ ਹਰ ਪਾਸੇ ਖੁਸ਼ੀ ਦੀ ਲਹਿਰ ਦੌੜ ਗਈ। ਦੇਵਤੇ, ਦੇਵੀ ਦੀ ਉਸਤਤ ਵਿੱਚ ਜੈ ਜੈ ਕਾਰ ਦਾ ਸ਼ਬਦ ਉਚਾਰਨ ਲੱਗ ਪਏ। ਇਸ ਨਾਲ ਸਾਰਾ ਵਾਤਾਵਰਨ ਗੂੰਜ ਉਠਿਆ। ਇਸ ਖੁਸ਼ੀ ਵਿੱਚ ਸਾਰੇ, ਫੁੱਲੇ ਨਹੀਂ ਸਮਾ ਰਹੇ ਸਨ ਅਤੇ ਹਰ ਪਾਸੇ ਫੁੱਲਾਂ ਦੀ ਵਰਖਾ ਕਰ ਰਹੇ ਸਨ। ਦੇ ਵਤਿਆਂ ਨੇ ਕਪੂਰ ਅਤੇ ਕੇਸਰ ਲਿਆ ਕੇ ਪ੍ਰਸੰਨਤਾ ਪੂਰਵਕ ਦੇਵੀ ਦੇ ਮਸਤਕ ਤੇ ਜਿੱਤ ਦਾ ਟਿੱਕਾ ਲਾਇਆ।

When the mother Goddess killed the demon Sumbh, there were merry makings and rejoicings all around. The deities started making shouts of victory in praise of Goddess kali and the atmosphere became vibrant. Everyone was over joyed and showered flowers to celebrate the victory. They brought camphor, saffron and gladly applied on the forehead of the Goddess Kali.

ਦੇਵੀ ਜੂ ਕੀ ਉਸਤਤ
65

**ਚੌਪਈ।।**
**ਉਸਤਤ ਸਬਹੂੰ ਕਰੀ ਅਪਾਰਾ।।**
**ਬ੍ਰਹਮ ਕਵਚ ਕੋ ਜਾਪ ਉਚਾਰਾ।।**
**ਸੰਤ ਸੰਬੂਹ ਪ੍ਰਫੁੱਲਤ ਭਏ।।**
**ਦੁਸਟ ਅਰਿਸਟ ਨਾਸ ਹੁਐ ਗਏ।।2।।**

**ਸ਼ਬਦਾਰਥ:** ਬ੍ਰਹਮ ਕਵਚ ਕੋ ਜਾਪ—ਦੇਵੀ ਦੀ ਉਹ ਉਸਤਤ ਜੋ ਬ੍ਰਹਮਾ ਨੇ ਮਧੂ ਕੈਟਭ ਰਾਕਸ਼ਾਂ ਤੋਂ ਭੈਭੀਤ ਹੋ ਕੇ ਸਹਾਇਤਾ ਵਾਸਤੇ ਕੀਤੀ ਸੀ। ਪ੍ਰਫੁੱਲਤ—ਪ੍ਰਸੰਨ, ਖੁਸ਼। ਅਰਿਸਟ—ਵੱਡੇ ਵੈਰੀ।

**ਭਾਵਾਰਥ:** ਸਾਰੇ ਦੇਵਤਿਆਂ ਨੇ ਇਕੱਠਿਆਂ ਹੋ ਕੇ ਦੇਵੀ ਦੀ ਬਹੁਤ ਪ੍ਰਸੰਸਾ ਕੀਤੀ ਅਤੇ ਬ੍ਰਹਮ ਕਵਚ ਦਾ ਜਾਪ ਕੀਤਾ (ਇਹ ਬ੍ਰਹਮ ਕਵਚ ਵਰਾਹ ਪੁਰਾਣ ਅਤੇ ਦੁਰਗਾ ਪਾਠ ਦੇ ਅੰਤ ਵਿੱਚ ਲਿਖਿਆ ਹੋਇਆ ਹੈ)। ਸਭ ਸਾਧ ਸੰਤ ਬੜੇ ਪ੍ਰਸੰਨ ਹੋਏ ਕਿਉਂਕਿ ਉਹਨਾਂ ਦੀ ਭਗਤੀ ਵਿੱਚ ਵਿਘਨ ਪਾ ਕੇ ਭਾਰੀ ਦੁੱਖ ਦੇਣ ਵਾਲੇ ਮਹਾਂ ਦੁਸ਼ਟ ਦੈਂਤਾਂ ਦਾ ਨਾਸ ਹੋ ਗਿਆ ਸੀ।

All the deities sang high eulogies and recited the same prayer which Brahma had made to the Goddess to seek her protection against the demons Madhu and Kaitabh. All the saints felt greatly pleased because all the wicked and inimical who were creating hindrances in their worship had been annihilated.

**ਸਾਧਨ ਕੋ ਸੁਖ ਬਢੇ ਅਨੇਕਾ।।**
**ਦਾਨਵ ਦੁਸਟ ਨ ਬਾਚਾ ਏਕਾ।।**
**ਸੰਤ ਸਹਾਇ ਸਦਾ ਜਗ ਮਾਈ।।**
**ਜਹ ਤਹ ਸਾਧਨ ਹੋਹਿ ਸਹਾਈ।।3।।**

**ਸ਼ਬਦਾਰਥ:** ਸਾਧਨ–ਸਾਧੂ ਸੰਤ। ਦਾਨਵ–ਦੈਂਤ। ਜਗ ਮਾਈ–ਜਗਤ ਮਾਤਾ।

**ਭਾਵਾਰਥ:** ਸਾਧੂ ਸੰਤਾਂ ਦੇ ਸੁਖਾਂ ਵਿੱਚ ਅਨੇਕ ਪ੍ਰਕਾਰ ਦਾ ਵਾਧਾ ਹੋ ਗਿਆ; ਕਿਉਂਕਿ ਉਹਨਾਂ ਨੂੰ ਦੁੱਖ ਦੇਣ ਵਾਲੇ ਦੁਸ਼ਟ ਦੈਂਤਾਂ ਵਿੱਚੋਂ ਕੋਈ ਇੱਕ ਵੀ ਜੀਉਂਦਾ ਨਹੀਂ ਬਚਿਆ। ਜਗਤ ਮਾਤਾ ਸੰਤਾਂ ਸਾਧਾਂ ਦੀ ਹਰ ਪ੍ਰਕਾਰ ਨਾਲ ਸਦਾ ਹੀ ਸਹਾਇਤਾ ਕਰਦੀ ਹੈ, ਅਤੇ ਹਰ ਥਾਂ ਤੇ ਉਹਨਾਂ ਦੀ ਸਹਾਇਕ ਬਣਦੀ ਹੈ।

The welfare and the amenities of the saints increased tremendously because not a single wicked trouble-some demon survived. The mother Goddess is ever helpful to the saints. She has always rescued the saints under dire circumstances.

## ਦੇਵੀ ਜੂ ਕੀ ਉਸਤਤ।।
## ਭੁਜੰਗ ਪ੍ਰਯਾਤ ਛੰਦ।।

**ਨਮੋ ਜੋਗ ਜ੍ਵਾਲੰ ਧਰੀਅੰ ਜੁਆਲੰ।।**
**ਨਮੋ ਸੁੰਭ ਹੰਤੀ ਨਮੋ ਕ੍ਰੂਰ ਕਾਲੰ।।**
**ਨਮੋ ਸ੍ਰੋਣ ਬੀਰਜਾਰਦਨੀ ਧੂਮ੍ਰ ਹੰਤੀ।।**
**ਨਮੋ ਕਾਲਕਾ ਰੂਪ ਜ੍ਵਾਲਾ ਜਯੰਤੀ।।4।।**

**ਸ਼ਬਦਾਰਥ:** ਜ੍ਵਾਲੰ—ਅਗਨੀ। ਧਰੀਅੰ—ਧਾਰਨ ਕਰਨ ਵਾਲੀ। ਹੰਤੀ—ਮਾਰਨ ਵਾਲੀ। ਜਯੰਤੀ—ਜੇਤੂ।

**ਭਾਵਾਰਥ:** ਨਮਸਕਾਰ ਹੈ ਉਸ ਜੋਗ ਅਗਨੀ ਅਤੇ ਉਸ ਅਗਨੀ ਨੂੰ ਧਾਰਨ ਕਰਨ ਵਾਲੀ ਦੇਵੀ ਮਾਤਾ ਨੂੰ। ਸੁੰਭ ਦੈਂਤ ਨੂੰ ਮਾਰਨ ਵਾਲੀ ਅਤੇ ਭਿਆਨਕ ਕਾਲ ਰੂਪ ਵਾਲੀ ਦੇਵੀ ਨੂੰ ਮੇਰਾ ਨਮਸਕਾਰ ਹੈ। ਰਕਤਬੀਜ ਅਤੇ ਧੂਮ੍ਰਲੋਚਨ ਵਰਗੇ ਭਿਆਨਕ ਦੈਂਤਾਂ ਦਾ ਸੰਘਾਰ ਕਰਨ ਵਾਲੀ ਮਹਾਨ ਸ਼ਕਤੀ ਨੂੰ ਮੇਰਾ ਨਮਸਕਾਰ ਹੈ। ਨਮਸਕਾਰ ਹੈ ਮਾਤਾ ਦੇ ਕਾਲਕਾ ਰੂਪ, ਜਵਾਲਾ ਰੂਪ ਅਤੇ ਜੇਤੂ ਰੂਪ ਨੂੰ।

Salutation to the flame of yoga, the mother Goddess who is embodiment of effulgence. Salutation to the killer of Sumbh, mother Goddess the dreadful killer. Salutation to the killer of Rakatbij and annihilator of Dhumarlochan. Salutation to Kalika, the effulgent form and the ever victorious

**ਨਮੋ ਅੰਬਕਾ ਜੰਬਹਾ ਜੋਤਿ ਰੂਪਾ।।**
**ਨਮੋ ਚੰਡ ਮੁੰਡਾਰਦਨੀ ਭੂਪਿ ਭੂਪਾ।।**
**ਨਮੋ ਚਾਮਰੰ ਚੀਰਣੀ ਚਿੱਤ੍ਰ ਰੂਪੰ।।**
**ਨਮੋ ਪਰਮ ਪ੍ਰਗਯਾ ਬਿਰਾਜੈ ਅਨੂਪੰ।।5।।**

**ਸ਼ਬਦਾਰਥ:** ਅੰਬਕਾ—ਜਨਨੀ (ਮਾਤਾ)। ਜੰਬਹਾ—ਜੰਭ ਅਸੁਰ ਨੂੰ ਮਾਰਨ ਵਾਲੀ। ਮੁੰਡਾਰਦਨੀ—ਚੰਡ ਤੇ ਮੁੰਡ ਦੈਂਤਾਂ ਨੂੰ ਮਾਰਨ ਵਾਲੀ। ਭੂਪਾ—ਰਾਜਿਆਂ ਦੀ ਮਲਿਕਾ (ਮਹਾਰਾਣੀ)। ਚਾਮਰੰ ਚੀਰਣੀ—ਚਾਮਰ ਰਾਕਸ਼ ਚੀਰਨ ਵਾਲੀ। ਚਿੱਤ੍ਰ ਰੂਪੰ—ਤਸਵੀਰ ਜਿਹੀ (ਬਹੁਤ ਹੀ ਸੁੰਦਰ)। ਪ੍ਰਗਯਾ--ਵਿੱਦਿਆ ਸਰੂਪ।

**ਭਾਵਾਰਥ:** ਹੇ ਜਨਨੀ, ਜੰਭਹਾ ਦੈਂਤ ਨੂੰ ਮਾਰਨ ਵਾਲੀ, ਜੋਤ ਰੂਪ ਵਾਲੀ, ਤੈਨੂੰ ਨਮਸਕਾਰ ਹੈ। ਚੰਡ ਅਤੇ ਮੁੰਡ ਦੈਂਤ ਨੂੰ ਨਾਸ ਕਰਨ ਵਾਲੀ, ਰਾਜਿਆਂ ਦੀ ਮਲਿਕਾ ਮਹਾਰਾਣੀ ਦੁਰਗਾ ਨੂੰ ਨਮਸਕਾਰ ਹੈ। ਚਾਮਰ ਦੈਂਤ ਨੂੰ ਚੀਰਨ ਵਾਲੀ ਅਤੇ ਅਤਿ ਸੁੰਦਰ ਸਰੂਪ ਵਾਲੀ ਨੂੰ ਮੇਰਾ ਪ੍ਰਣਾਮ ਹੈ। ਉੱਤਮ ਬੁੱਧੀ ਵਾਲੀ ਵਿੱਦਿਆ ਸਰੂਪ ਦੇਵੀ, ਜੋ ਕਿ ਇਸ ਜਗਤ ਵਿੱਚ ਉਪਮਾ ਰਹਿਤ ਹੋ ਕੇ ਬਿਰਾਜ ਰਹੀ ਹੈ, ਦੇ ਚਰਨਾਂ ਵਿੱਚ ਮੇਰੀ ਨਮਸਕਾਰ ਹੈ।

Salutation to the revered mother, the luminous countenance, the vanquisher of demon Jambh. Salutation to the killer of Chand and Mund, mother Goddess the empress of the emporers. Salutation to Goddess the beauteous one who tore the demon Chamar to pieces. Salutation to the superb scholar mother Goddess, the unparalleled charming one.

ਦੇਵੀ ਜੂ ਕੀ ਉਸਤਤ
69

**ਨਮੋ ਪਰਮ ਰੂਪਾ ਨਮੋ ਕ੍ਰੂਰ ਕਰਮਾ।।**
**ਨਮੋ ਰਾਜਸਾ ਸਾਤਕਾ ਪਰਮ ਬਰਮਾ।।**
**ਨਮੋ ਮਹਿਖ ਦਈਤ ਕੌ ਅੰਤ ਕਰਣੀ।।**
**ਨਮੋ ਤੋਖਣੀ ਸੋਖਣੀ ਸਰਬ ਇਰਣੀ।।6।।**

**ਸ਼ਬਦਾਰਥ:** ਕ੍ਰੂਰ ਕਰਮਾ—ਭਿਆਨਕ ਕਰਮ। ਬਰਮਾ—ਪਰਮ ਲੋਹ ਕਵਚ ਧਾਰਨ ਕਰਨ ਹਾਰੀ। ਤੋਖਣੀ—ਤ੍ਰਿਪਤ ਕਰਨਵਾਲੀ (ਸੰਤੋਖਦਾਤੀ)। ਸੋਖਣੀ--ਸੁਕਾਉਣ ਵਾਲੀ। ਇਰਣੀ—ਪ੍ਰੇਰਿਤ ਕਰਨ ਵਾਲੀ।

**ਭਾਵਾਰਥ:** ਅਤਿ ਸੁੰਦਰ ਸਰੂਪ ਵਾਲੀ ਦੇਵੀ ਨੂੰ ਨਮਸਕਾਰ ਹੈ, ਅਤੇ ਭਿਆਨਕ ਕਰਮ ਕਰਨ ਵਾਲੀ ਨੂੰ ਨਮਸਕਾਰ ਹੈ। ਰਜੋ, ਸਤੋ ਗੁਣਾਂ ਨੂੰ ਧਾਰਨ ਕਰਨ ਵਾਲੀ ਅਤੇ ਪਰਮ ਲੋਹ ਦੀ ਕਵਚ ਬਣਕੇ ਸੁਰੱਖਿਆ ਕਰਨ ਵਾਲੀ ਦੇਵੀ ਨੂੰ ਮੇਰੀ ਨਮਸਕਾਰ ਹੈ। ਮਹਿਖਾਸੁਰ ਦੈਂਤ ਦਾ ਅੰਤ ਕਰਨ ਵਾਲੀ ਨੂੰ ਨਮਸਕਾਰ ਹੈ। ਸਾਰੇ ਸੰਤਾਂ ਭਗਤਾਂ ਨੂੰ ਸੰਤੋਖ ਦੇਣ ਵਾਲੀ, ਆਪਣੇ ਪਿਆਰਿਆਂ ਦੁਲਾਰਿਆਂ ਦੇ ਦੁੱਖਾਂ ਨੂੰ ਸੁਕਾਉਣ ਵਾਲੀ ਅਤੇ ਸਭ ਨੂੰ ਸ਼ੁਭ ਕਰਮਾਂ ਵੱਲ ਪ੍ਰੇਰਿਤ ਕਰਨ ਵਾਲੀ ਦੇਵੀ ਨੂੰ ਮੇਰੀ ਨਮਸਕਾਰ ਹੈ।

Salutation to the most beautiful Goddess the performer of the terrible deeds. Salutation to the embodiment of instinct of passion, the element of purity who protects her devotees by becoming their supreme armour. Salutation to the annihilator of Mahikhasur. Salutation to the Goddess who grants patience to the saints and her beloved ones, annihilator of their misfortunes, and inspirator of all for noble deeds.

**ਬਿੜਾ ਲੱਛ ਹੰਤੀ ਕ੍ਰਾਛ ਘਾਯਾ।।**
**ਦਿਜਗਿ ਦਿਯਾਰ ਦਨੀਯੰ ਨਮੋ ਜੋਗ ਮਾਯਾ।।**
**ਨਮੋ ਭਈਰਵੀ ਭਾਰਗਵੀਅੰ ਭਵਾਨੀ।।**
**ਨਮੋ ਜੋਗ ਜ੍ਵਾਲੰਧਰੀ ਸਰਬ ਮਾਨੀ।।7।।**

**ਸ਼ਬਦਾਰਥ:** ਘਾਯਾ–ਮਾਰਿਆ। ਦਿਜਗਿ ਦਿਯਾਰ ਦਨੀਯੰ–ਬ੍ਰਾਹਮਣਾਂ ਦੇ ਮੁਖੀ (ਬ੍ਰਹਮਾ) ਉੱਤੇ ਦਯਾ ਕਰਕੇ ਪਸੀਜਣ ਵਾਲੀ। ਜੋਗ ਮਾਯਾ–ਸ੍ਰੀ ਕ੍ਰਿਸ਼ਨ ਜੀ ਦੇ ਵਟਾਂਦਰੇ ਵਿੱਚ ਆਈ ਕੰਨਿਆ ਜਿਸਨੂੰ ਕੰਸ ਨੇ ਮਾਰਨ ਦੇ ਪ੍ਰਯਤਨ ਕੀਤੇ ਤੇ ਉਹ ਬਿਜਲੀ ਰੂਪ ਹੋ ਕੇ ਆਕਾਸ਼ ਵਿਚ ਸਮਾ ਗਈ। ਭਈਰਵੀ–ਭੈਰਵੀ (ਸ਼ਿਵਜੀ) ਦੀ ਸ਼ਕਤੀ। ਭਾਰਗਵੀਅੰ–ਭ੍ਰਿਗੂ ਵੰਸ਼ ਨਾਲ ਸੰਬੰਧ ਰੱਖਣ ਵਾਲੀ। ਜ੍ਵਾਲੰਧਰੀ–ਜੋਗ ਅਗਨੀ ਨੂੰ ਧਾਰਨ ਕਰਨ ਵਾਲੀ। ਸਰਬ ਮਾਨੀ–ਸਭ ਦੀ ਮੰਨੀ ਪ੍ਰਮੰਨੀ।

**ਭਾਵਾਰਥ:** ਬਿੜਾਲਾਛ ਦੈਂਤ ਨੂੰ ਮਾਰਨ ਵਾਲੀ, ਕਰੂਰਾਛ ਦੈਂਤ ਨੂੰ ਨਾਸ ਕਰਨ ਵਾਲੀ, ਤੇ ਬ੍ਰਾਹਮਣਾਂ ਦੇ ਮੁਖੀ (ਬ੍ਰਹਮਾ) ਉੱਤੇ ਦਯਾ ਕਰਕੇ ਪਸੀਜਣ ਵਾਲੀ ਦੇਵੀ ਨੂੰ ਨਮਸਕਾਰ ਹੈ। ਨਮਸਕਾਰ ਹੈ ਤੇਰੇ ਉਸ ਜੋਗ ਮਾਇਆ ਰੂਪ ਨੂੰ ਜਿਸ ਨੂੰ ਕੰਸ ਨੇ ਮਾਰਨ ਦਾ ਪ੍ਰਯਤਨ ਕੀਤਾ, ਪਰ ਉਹ ਬਿਜਲੀ ਰੂਪ ਹੋ ਕੇ ਅਕਾਸ਼ ਵਿੱਚ ਸਮਾ ਗਈ। ਨਮਸਕਾਰ ਹੈ ਭੈ ਦੇਣ ਵਾਲੀ ਭੈਰਵੀ, ਭ੍ਰਿਗੂ ਵੰਸ਼ ਨਾਲ ਸੰਬੰਧ ਰੱਖਣ ਵਾਲੀ ਭਾਰਗਵੀ ਅਤੇ ਮਾਤਾ ਭਵਾਨੀ ਨੂੰ। ਜੋਗ ਅਗਨੀ ਨੂੰ ਧਾਰਨ ਕਰਨ ਵਾਲੀ ਅਤੇ ਸਾਰਿਆਂ ਵਿੱਚ ਮੰਨੀ ਪ੍ਰਮੰਨੀ ਦੇਵੀ ਮਾਤਾ ਨੂੰ ਨਮਸਕਾਰ ਹੈ।

Salutation to the killer of the Biralach and annihilator of demon Karurach. Salutation to yoga Maya who was merciful to Brahma. Salutation to the terrifying power of Shiva, the close associate of Bhrigu and the mother Bhavani. Salutation to the flame of yoga and embodiment of effulgence who is acknowledged by all.

ਦੇਵੀ ਜੂ ਕੀ ਉਸਤਤ
71

**ਅਧੀ ਉਰਧਵੀ ਆਪ ਰੂਪਾ ਅਪਾਰੀ।।**
**ਰਮਾ ਰਸਟਰੀ ਕਾਮ ਰੂਪਾ ਕੁਮਾਰੀ।।**
**ਭਵੀ ਭਾਵਨੀ ਭਈਰਵੀ ਭੀਮ ਰੂਪਾ।।**
**ਨਮੋ ਹਿੰਗੁਲਾ ਪਿੰਗੁਲਾਯੰ ਅਨੂਪਾ।।8।।**

**ਸ਼ਬਦਾਰਥ:** ਅਧੀ—ਪਾਤਾਲ ਵਾਸੀ ਸ਼ਕਤੀ। ਉਰਧਵੀ—ਅਕਾਸ਼ ਵਾਸੀ ਸ਼ਕਤੀ। ਰੂਪਾ—ਜਿਸਦਾ ਕੋਈ ਸਾਨੀ ਨਾ ਹੋਵੇ। ਰਮਾ—ਜੋ ਹਰ ਥਾਂ ਰਮਿਆ ਹੋਵੇ, ਯਾ ਬਹੁਤ ਸੁੰਦਰੀ। ਰਸਟਰੀ—ਰਾਜ ਕਰਨ ਵਾਲੀ। ਕਾਮ ਰੂਪਾ—ਅਤਿ ਸੁੰਦਰ। ਹਿੰਗੁਲਾ—ਮਕਰਾਨ (ਸਿੰਧ) ਦੇਸ਼ ਵਿੱਚ ਪੂਜੀ ਜਾਣ ਵਾਲੀ। ਪਿੰਗੁਲਾਯੰ—ਦੇਵੀ ਦਾ ਇੱਕ ਉਪਨਾਮ।

**ਭਾਵਾਰਥ:** ਹੇ ਮਾਤਾ ! ਤੂੰ ਪਾਤਾਲ ਅਤੇ ਅਕਾਸ਼ ਵਿਚ ਪੂਰਣ ਹੋ ਕੇ ਵੱਸਣ ਵਾਲੀ ਸ਼ਕਤੀ ਹੈਂ। ਤੂੰ ਅਪਾਰ ਰੂਪ ਵਾਲੀ ਹੈਂ ਅਤੇ ਤੇਰੇ ਰੂਪ ਦਾ ਕੋਈ ਸਾਨੀ ਨਹੀਂ। ਤੂੰ ਅਤਿ ਸੁਹਣੀ, ਸੁਨੱਖੀ ਅਤੇ ਰਾਜ ਕਰਨ ਵਾਲੀ ਰਾਣੀ ਹੈਂ। ਤੂੰ ਕਾਮਰੂਪ ਦੇਸ਼ ਵਿੱਚ ਪੂਜੀ ਜਾਣ ਵਾਲੀ ਕਾਮਖਿਆ ਦੇਵੀ ਅਤੇ ਸੁੰਦਰ ਸਰੂਪ ਵਾਲੀ ਕੁਮਾਰੀ ਹੈਂ। ਤੂੰ ਅਤਿਅੰਤ ਸੁੰਦਰੀ ਮਨ ਨੂੰ ਭਾਉਣ ਵਾਲੀ ਹੈਂ, ਭੈਭੀਤ ਕਰਨ ਵਾਲੀ ਭੈਰਵੀ ਤੇ ਭੀਮ ਰੂਪ ਵੀ ਤੇਰੇ ਹੀ ਹਨ। ਤੂੰ ਮਕਰਾਨ (ਸਿੰਧ) ਦੇਸ਼ ਵਿਚ ਪੂਜੀ ਜਾਣ ਵਾਲੀ ਹਿੰਗੁਲਾ ਵੀ ਹੈ ਅਤੇ ਪਿੰਗੁਲਾ ਵੀ ਤੇਰਾ ਹੀ ਰੂਪ ਹੈ। ਤੂੰ ਉਪਮਾ ਰਹਿਤ ਹੈਂ ਤੇ ਰੇ ਇਹੋ ਜਿਹੇ ਸਾਰੇ ਰੂਪਾਂ ਨੂੰ ਮੇਰੀ ਸ਼ਤ ਸ਼ਤ ਪ੍ਰਣਾਮ ਹੈ।

Thou art all pervasive in the abyss and the sky. Thou art the unparalleled beauty, charming, powerful ruler, the Goddess Kamakhya worshipped in Kamrup, beautiful virgin, fascinating, attractive and the most fierceful power of Lord Shiva. Salutation to the most worshipped image of Hingla in Sindh and Pingla the illustrious one.

**ਨਮੋ ਜੁੱਧਨੀ ਕ੍ਰੁੱਧਨੀ ਕ੍ਰੂਰ ਕਰਮਾ।।**
**ਮਹਾਂ ਬੁੱਧਨੀ ਸਿੱਧਨੀ ਸੁਧ ਕਰਮਾ।।**
**ਪਰੀ ਪਦਮਨੀ ਪਾਰਬਤੀ ਪਰਮ ਰੂਪਾ।।**
**ਸਿਵੀ ਬਾਸਿਵੀ ਬ੍ਰਾਹਮੀ ਰਿੱਧ ਕੂਪਾ।।੭।।**

**ਸ਼ਬਦਾਰਥ:** ਜੁੱਧਨੀ—ਜੰਗ ਕਰਨ ਵਾਲੀ। ਕ੍ਰੁੱਧਨੀ—ਕ੍ਰੋਧ ਕਰਨ ਵਾਲੀ। ਬੁੱਧਨੀ—ਬੁੱਧੀਮਾਨ। ਸਿੱਧਨੀ—ਸਿੱਧੀ ਵਾਲੀ। ਪਰੀ—ਕੋਹਕਾਫ਼ ਆਦਿ ਦੇਸ਼ਾਂ ਦੀ ਨਾਰੀ (ਹੂਰ—ਅਪਸਰਾ)। ਸਿਵੀ—ਸ਼ਿਵ ਜੀ ਦੀ ਸ਼ਕਤੀ। ਬਾਸਿਵੀ —ਇੰਦਰ ਦੀ ਸ਼ਕਤੀ। ਬ੍ਰਾਹਮੀ—ਬ੍ਰਹਮਾ ਦੀ ਸ਼ਕਤੀ। ਰਿੱਧ ਕੂਪਾ— ਰਿੱਧੀਆਂ (ਬਰਕਤਾਂ) ਦੇ ਅਮੁੱਕ ਖਜਾਨੇ।

**ਭਾਵਾਰਥ:** ਨਮਸਕਾਰ ਹੈ, ਜੰਗ ਕਰਨ ਵਾਲੀ, ਕ੍ਰੋਧ ਕਰਨ ਵਾਲੀ ਅਤੇ ਭਿਆਨਕ ਕਰਮ ਕਰਨ ਵਾਲੀ ਨੂੰ। ਨਮਸਕਾਰ ਹੈ ਸ੍ਰੇਸ਼ਟ ਬੁੱਧੀ ਵਾਲੀ, ਸਿੱਧੀਆਂ ਵਾਲੀ ਅਤੇ ਸ਼ੁਭ ਕਰਮ ਕਰਨ ਵਾਲੀ ਨੂੰ। ਕੋਹ ਕਾਫ ਦੀ ਹੂਰ ਪਦਮਨੀ, ਪਾਰਬਤੀ ਤੇਰੇ ਹੀ ਸੁੰਦਰ ਰੂਪ ਹਨ। ਤੂੰ ਹੀ ਸ਼ਿਵ, ਇੰਦਰ ਅਤੇ ਬ੍ਰਹਮਾ ਦੀ ਸ਼ਕਤੀ ਦਾ ਸੋਮਾ ਹੈਂ ਅਤੇ ਰਿੱਧੀਆਂ ਦਾ ਅਮੁੱਕ ਖਜਾਨਾ ਹੈ।

Salutation to Goddess the great warrior who in furious mood performs terrible deeds in battlefield. Thou art the supreme genius, a great miraculous spiritual power and the performer of noble deeds. Thou art the most beautiful and attractive fairy like Padmini and Parvati. Thou art the source of Power of Shiva, Indra, Brahma and an unlimited treasure of super-natural powers.

ਦੇਵੀ ਜੂ ਕੀ ਉਸਤਤ
73

**ਮ੍ਰਿੜਾ ਮਾਰਜਨੀ ਸੂਰਤਵੀ ਮੋਹ ਕਰਤਾ।।**
**ਪਰਾ ਪਉਸਟਣੀ ਪਾਰਬਤੀ ਦੁਸਟ ਹਰਤਾ।।**
**ਨਮੋ ਹਿੰਗੁਲਾ ਪਿੰਗੁਲਾ ਤੋਤੋਲਾਯੰ।।**
**ਨਮੋ ਕਾਰਤਿਕਯਾਨੀ ਸਿਵਾ ਸੀਤਲਾਯੰ।।10।।**

**ਸ਼ਬਦਾਰਥ:** ਮ੍ਰਿੜਾ–ਮ੍ਰਿੜ ਨਾਮੇ ਰੁਦਰ ਦੀ ਸ਼ਕਤੀ। ਮਾਰਜਨੀ–ਦੋਸ਼ਾਂ ਨੂੰ ਦੂਰ ਕਰਕੇ ਸ਼ੁੱਧ ਕਰਨ ਵਾਲੀ। ਸੂਰਤਵੀ–ਕਿਰਪਾ ਕਰਨ ਵਾਲੀ ਦਯਾ ਰੂਪਾ। ਪਰਾ–ਬ੍ਰਹਮ ਵਿੱਦਿਆ ਦੀ ਦਾਤੀ। ਪਉਸਟਣੀ–ਪੁਸ਼ਟੀ ਕਰਨ ਵਾਲੀ। ਤੋਤਲਾਯੰ–ਬੱਚਿਆਂ ਵਾਂਗ ਤੋਤਲੇ ਬੋਲ ਬੋਲਣ ਵਾਲੀ ਕਾਲਿਕਾ ਦੇਵੀ। ਕਾਰਤਿਕਯਾਨੀ–ਸ਼ਿਵਜੀ ਦੇ ਪੁੱਤਰ ਕਾਰਤਕੇਯ ਦੀ ਸ਼ਕਤੀ। ਸਿਵਾ–ਕਲਿਆਣਕਾਰੀ। ਸੀਤਲਾਯੰ–ਸੀਤਲਾ ਦੇਵੀ ਦਾ ਰੂਪ ਧਾਰਨ ਕਰਨ ਵਾਲੀ।

**ਭਾਵਾਰਥ:** ਮ੍ਰਿੜ ਨਾਮੇ ਰੁਦਰ ਦੀ ਸ਼ਕਤੀ, ਦੋਸ਼ਾਂ ਨੂੰ ਦੂਰ ਕਰਕੇ ਸ਼ੁੱਧ ਕਰਨ ਵਾਲੀ, ਕਿਰਪਾ ਕਰਨ ਵਾਲੀ ਦਯਾ ਰੂਪਾ ਅਤੇ ਮੋਹ ਕਰਨ ਵਾਲੀ ਦੇਵੀ ਨੂੰ ਨਮਸਕਾਰ ਹੈ। ਬ੍ਰਹਮ ਵਿਦਿਆ ਦੀ ਦਾਤੀ, ਪੁਸ਼ਟੀ ਕਰਨ ਵਾਲੀ, ਪਾਰਬਤੀ ਰੂਪ ਅਤੇ ਦੁਸ਼ਟਾਂ ਦਾ ਨਾਸ ਕਰਨ ਵਾਲੀ ਨੂੰ ਨਮਸਕਾਰ ਹੈ। ਮਕਰਾਨ ਦੇਸ਼ ਵਿੱਚ ਪੂਜੀ ਜਾਣ ਵਾਲੀ ਹਿੰਗੁਲਾ, ਪਿੰਗੁਲਾ ਅਤੇ ਬੱਚਿਆਂ ਵਾਂਗ ਤੋਤਲੇ ਬੋਲ ਬੋਲਣ ਵਾਲੀ ਨੂੰ ਨਮਸਕਾਰ ਹੈ। ਸ਼ਿਵਜੀ ਦੇ ਪੁੱਤਰ ਕਾਰਤਕੇਯ ਦੀ ਸ਼ਕਤੀ ਅਤੇ ਕਲਿਆਣਕਾਰੀ ਸੀਤਲਾ ਮਾਤਾ ਨੂੰ ਨਮਸਕਾਰ ਹੈ।

Thou art the Power of Shiva, the remover of flaws. Salutation to the compassionate and affectionate Goddess. Thou art the originator and supporter of the divine knowledge of Brahma, the Parvati and the vanquisher of the wicked. Salutation to the most worshipped lisperer Durga who is worshipped as the Hingla and Pingla. Salutation to the power of Kartikeya the son of Shiva and the image of Sitala.

**ਭਵੀ ਭਾਰਗਵੀਅੰ ਨਮੋ ਸਸਤ੍ਰ ਪਾਣੰ।।
ਨਮੋ ਅਸਤ੍ਰ ਧਰਤਾ ਨਮੋ ਤੇਜ ਮਾਣੰ।।
ਜਯਾ ਆਜਯਾ ਚਰਮਣੀ ਚਾਵਡਾਯੰ।।
ਕ੍ਰਿਪਾ ਕਾਲਕਾਯੰ ਨਯੰ ਨਿਤਿ ਨਿਆਯੰ।।11।।**

**ਸ਼ਬਦਾਰਥ:** ਭਵੀ–ਜਮ ਦੀ ਸ਼ਕਤੀ। ਭਾਰਗਵੀਅੰ–ਭ੍ਰਿਗੂ ਦੀ ਸ਼ਕਤੀ। ਜਯਾ–ਫਤਹਿ ਕਰਨ ਵਾਲੀ। ਆਜਯਾ–ਕਿਸੇ ਕੋਲੋਂ ਨਾ ਜਿੱਤੀ ਜਾਣ ਵਾਲੀ। ਚਰਮਣੀ–ਢਾਲ ਧਾਰਨ ਕਰਨ ਵਾਲੀ। ਚਾਵਡਾਯੰ–ਚਮੁੰਡਾ (ਚੰਡ ਮੁੰਡ ਨੂੰ ਮਾਰਨ ਵਾਲੀ)। ਕ੍ਰਿਪਾ–ਮਿਹਰ ਸਰੂਪ। ਨਯੰ–ਨਵੀ ਨਵੇਲੀ। ਨਿਤਿ–ਸਦਾ। ਨਿਆਯੰ–ਨਿਆਂਇ ਰੂਪ।

**ਭਾਵਾਰਥ:** ਜਮ ਦੀ ਸ਼ਕਤੀ, ਭ੍ਰਿਗੂ ਦੀ ਸ਼ਕਤੀ ਅਤੇ ਸ਼ਸਤਰ ਧਾਰਨ ਕਰਨ ਵਾਲੀ ਦੇਵੀ ਮਾਤਾ ਨੂੰ ਨਮਸਕਾਰ ਹੈ। ਅਸਤ੍ਰਾਂ ਨੂੰ ਧਾਰਨ ਕਰਨ ਵਾਲੀ ਤੇਜਸ੍ਵਨੀ ਨੂੰ ਨਮਸਕਾਰ ਹੈ। ਸਭ ਤੇ ਜਿੱਤ ਪ੍ਰਾਪਤ ਕਰਨ ਵਾਲੀ, ਕਿਸੇ ਕੋਲੋਂ ਨਾ ਜਿੱਤੀ ਜਾਣ ਵਾਲੀ, ਢਾਲ ਧਾਰਨ ਕਰਨ ਵਾਲੀ, ਚੰਡ ਤੇ ਮੁੰਡ ਦੈਂਤਾ ਦਾ ਸੰਹਾਰ ਕਰਨ ਵਾਲੀ, ਪਰਮ ਕ੍ਰਿਪਾਲੂ ਕਾਲਿਕਾ ਰੂਪ, ਸਦੀਵ ਕਾਲ ਨਵੀਨ ਰਹਿਣ ਵਾਲੀ ਅਤੇ ਨਿਆਂਇ ਸਰੂਪ ਮਾਤਾ ਨੂੰ ਨਮਸਕਾਰ ਹੈ।

Salutation to the power of Yamaha and Bhrigu, the mother Goddess who holds weapons in her hands. Salutation to the wearer of arms who is full of grandeur. Thou art the ever victorious, undefeatable, holder of the shield and annihilator of Chand and Mund. Thou art the gracious incarnate Kali, ever new and ever just.

ਦੇਵੀ ਜੂ ਕੀ ਉਸਤਤ
75

**ਨਮੋ ਚਾਪਣੀ ਚਰਮਣੀ ਖੜਗਪਾਣੰ।।**
**ਗਦਾ ਪਾਣਿਣੀ ਚੱਕ੍ਰਣੀ ਚਿਤ੍ਰ ਮਾਣੰ।।**
**ਨਮੋ ਸੂਲਣੀ ਸੈਹਥੀ ਪਾਣਿ ਮਾਤਾ।।**
**ਨਮੋ ਗਿਆਨ ਬਿਗਿਆਨ ਕੀ ਗਿਆਨ ਗਿਆਤਾ।।12।।**

**ਸ਼ਬਦਾਰਥ:** ਚਾਪਣੀ—ਧਨੁੱਖ ਧਾਰਨ ਕਰਨ ਵਾਲੀ। ਗਦਾ ਪਾਣਿਣੀ—ਹੱਥ ਵਿੱਚ ਗਦਾ ਧਾਰਨ ਕਰਨ ਵਾਲੀ। ਚੱਕ੍ਰਣੀ—ਚੱਕ੍ਰ ਧਾਰਨ ਕਰਨ ਵਾਲੀ। ਸੂਲਣੀ—ਤ੍ਰਿਸ਼ੂਲ ਧਾਰਨ ਕਰਨ ਵਾਲੀ। ਸੈਹਥੀ ਪਾਣਿ—ਹੱਥ ਵਿਚ ਬਰਛੀ ਧਾਰਨ ਕਰਨ ਵਾਲੀ। ਬਿਗਿਆਨ—ਗਿਆਨ (ਪੂਰੀ ਸਮਝ), ਪਦਾਰਥਕ ਗਿਆਨ। ਗਿਆਨ—ਜਾਣਕਾਰੀ, ਇਲਮ। ਗਿਆਤਾ—ਜਾਨਣਹਾਰੀ।

**ਭਾਵਾਰਥ:** ਹੱਥ ਵਿਚ ਧਨੁੱਖ, ਢਾਲ ਅਤੇ ਤਲਵਾਰ ਧਾਰਣ ਕਰਨ ਵਾਲੀ ਦੇਵੀ ਮਾਤਾ ਨੂੰ ਨਮਸਕਾਰ ਹੈ। ਹੱਥ ਵਿਚ ਗਦਾ ਫੜਨ ਵਾਲੀ, ਚੱਕ੍ਰ ਧਾਰਨ ਕਰਨ ਵਾਲੀ, ਚਿਤ੍ਰ ਸਰੂਪ ਨੂੰ ਨਮਸਕਾਰ ਹੈ। ਹੱਥ ਵਿਚ ਤ੍ਰਿਸ਼ੂਲ ਅਤੇ ਬਰਛੀ ਫੜਨ ਵਾਲੀ ਮਾਤਾ ਨੂੰ ਨਮਸਕਾਰ ਹੈ। ਹਰ ਤਰ੍ਹਾਂ ਦੇ ਗਿਆਨ ਰੱਖਣ ਵਾਲੀ, ਹਰ ਪ੍ਰਕਾਰ ਦੇ ਪਦਾਰਥਕ ਗਿਆਨ ਦੀ ਸੋਝੀ ਰੱਖਣ ਵਾਲੀ ਦੇਵੀ ਮਾਤਾ ਨੂੰ ਨਮਸਕਾਰ ਹੈ।

Salutation to the mother Goddess, the holder of bow, sword and shield in her hands. Thou art the beauteous one, holder of mace and chakra. Salutation to the mother Goddess who holds trident and pike in her hands. Salutation to mother Goddess who has thorough knowledge of everything in cosmos.

**ਨਮੋ ਪੋਖਣੀ ਸੋਖਣੀਅੰ ਮ੍ਰਿੜਾਲੀ।।**
**ਨਮੋ ਦੁਸਟ ਦੋਖਾਰਦਨੀ ਰੂਪ ਕਾਲੀ।।**
**ਨਮੋ ਜੋਗ ਜੁਆਲਾ ਨਮੋ ਕਾਰਤਿਕਯਾਨੀ।।**
**ਨਮੋ ਅੰਬਕਾ ਤੋਤਲਾ ਸ੍ਰੀ ਭਵਾਨੀ।।13।।**

**ਸ਼ਬਦਾਰਥ:** ਮ੍ਰਿੜਾਲੀ—ਸ਼ਿਵ ਦੀ ਇਸਤਰੀ, ਪਾਰਵਤੀ, ਦੁਰਗਾ। ਦੁਸਟ —ਦੁਰਜਨ, ਪਾਪੀ। ਦੋਖਾਰਦਨੀ—ਦੁਖਦਾਈ ਵੈਰੀਆਂ ਅਤੇ ਐਬਾਂ ਨੂੰ ਨਸ਼ਟ ਕਰਨ ਵਾਲੀ।

**ਭਾਵਾਰਥ:** ਆਪਣੇ ਪਿਆਰਿਆਂ ਦੁਲਾਰਿਆਂ ਦੀ ਪਾਲਣਾ ਕਰਨ ਵਾਲੀ ਅਤੇ ਉਹਨਾ ਦੇ ਦੁੱਖਾਂ ਨੂੰ ਸੁਕਾਉਣ ਵਾਲੀ ਦੁਰਗਾ ਮਾਤਾ ਨੂੰ ਪ੍ਰਣਾਮ। ਨਮਸਕਾਰ ਹੈ ਦੁਰਜਨਾਂ, ਪਾਪੀਆਂ ਅਤੇ ਐਬਾਂ ਨੂੰ ਨਾਸ਼ ਕਰਨ ਵਾਲੀ ਕਾਲੀ ਰੂਪ ਕਾਲਿਕਾ ਨੂੰ। ਜੋਗ ਅਗਨੀ ਨੂੰ ਧਾਰਨ ਕਰਨ ਵਾਲੀ ਦੇਵੀ ਨੂੰ ਨਮਸਕਾਰ ਹੈ ਅਤੇ ਨਮਸਕਾਰ ਹੈ ਸ਼ਿਵ ਦੇ ਪੁੱਤਰ ਕਾਰਤਕੇਯ ਦੀ ਸ਼ਕਤੀ ਨੂੰ। ਹੇ ਮਾਤਾ ਤੇਰੇ ਅੰਬਿਕਾ, ਤੋਤਲਾ ਅਤੇ ਸ੍ਰੀ ਭਵਾਨੀ ਰੂਪਾਂ ਨੂੰ ਨਮਸਕਾਰ ਹੈ।

Salutation to Durga, the power of Lord Shiva who is nourisher of her disciples and annihilator of their agonies. Salutation to the black complexioned Kalika the killer of the wicked and the wickedness. Salutation to the flame of yoga and the power of Kartkeya, the son of Lord Shiva. Salutation to mother Ambika, the lisperer and Sri Bhavani.

ਦੇਵੀ ਜੂ ਕੀ ਉਸਤਤ
77

**ਨਮੋ ਦੋਖ ਦਾਹੀ ਨਮੋ ਦੁਖਯ ਹਰਤਾ।।**
**ਨਮੋ ਸਸਤ੍ਰਣੀ ਅਸਤ੍ਰਣੀ ਕਰਮ ਕਰਤਾ।।**
**ਨਮੋ ਰਿਸਟਣੀ ਪੁਸਟਣੀ ਪਰਮ ਜੁਆਲਾ।।**
**ਨਮੋ ਤਾਰੁਣੀਯੰ ਨਮੋ ਬ੍ਰਿਧ ਬਾਲਾ।।14।।**

**ਸ਼ਬਦਾਰਥ:** ਦੋਖ ਦਾਹੀ—ਪਾਪਾਂ ਨੂੰ ਸਾੜਨ ਵਾਲੀ। ਦੁਖਯ ਹਰਤਾ—ਦੁੱਖਾਂ ਦਾ ਨਾਸ਼ ਕਰਨ ਵਾਲੀ। ਤਾਰੁਣੀਯੰ—ਤਰੁਣੀ। ਬ੍ਰਿਧ—ਬੁੱਢੀ ਔਰਤ। ਬਾਲਾ—ਬਾਲ ਰੂਪ।

**ਭਾਵਾਰਥ:** ਪਾਪਾਂ ਨੂੰ ਸਾੜਨ ਵਾਲੀ ਨੂੰ ਨਮਸਕਾਰ ਹੈ ਅਤੇ ਦੁੱਖਾਂ ਦਾ ਨਾਸ ਕਰਨ ਵਾਲੀ ਅਕਾਲ ਪੁਰਖ ਦੀ ਸ਼ਕਤੀ ਨੂੰ ਨਮਸਕਾਰ ਹੈ। ਨਮਸਕਾਰ ਹੈ ਸ਼ਸਤ੍ਰ ਅਤੇ ਅਸਤ੍ਰ ਧਾਰਨ ਕਰਕੇ ਯੁੱਧ ਕਰਮ ਕਰਨ ਵਾਲੀ ਨੂੰ। ਨਮਸਕਾਰ ਹੈ ਰਿਸ਼ਟ-ਪੁਸ਼ਟ ਅਤੇ ਮਹਾਨ ਤੇਜ ਰੂਪ ਵਾਲੀ ਨੂੰ। ਤੇਰੇ ਮੁਟਿਆਰ ਰੂਪ ਨੂੰ ਨਮਸਕਾਰ ਹੈ। ਨਮਸਕਾਰ ਹੈ ਤੇਰੇ ਬਿਰਧ ਅਤੇ ਬਾਲ ਰੂਪ ਨੂੰ।

Salutation to the power of the Almighty who chars the sins and annihilates all the agonies. Salutation to the wearer of worldly and divine weapons and fighter in the field. Salutation to the healthy, stout and the supreme flame. Salutation to the adolescent, the old and the young form of the Goddess.

**ਨਮੋ ਸਿੰਘ ਬਾਹੀ ਨਮੋ ਦਾੜ੍ਹ ਗਾੜ੍ਹੰ।।**
**ਨਮੋ ਖੱਗ ਦੱਗੰ ਝਮਾਝਮ ਬਾੜ੍ਹੰ।।**
**ਨਮੋ ਰੂੜ੍ਹ ਗੂੜ੍ਹੰ ਨਮੋ ਸਰਬ ਬਿਆਪੀ।।**
**ਨਮੋ ਨਿੱਤ ਨਾਰਾਯਣੀ ਦੁਸਟ ਖਾਪੀ।।15।।**

**ਸ਼ਬਦਾਰਥ:** ਸਿੰਘ ਬਾਹੀ—ਬੱਬਰ ਸ਼ੇਰ ਦੀ ਸਵਾਰੀ ਕਰਨ ਵਾਲੀ। ਦਾੜ੍ਹ ਗਾੜ੍ਹੰ—ਮਜਬੂਤ ਦਾੜ੍ਹਾਂ ਵਾਲੀ। ਖੱਗ ਦੱਗੰ—ਦਗ ਦਗ ਕਰਨ ਵਾਲੀ ਚਮਕਦਾਰ ਖੜਗ ਰੂਪ। ਬਾੜ੍ਹੰ—ਜੋ ਲਗਾਤਾਰ ਵਾਢੀ ਕਰਦੀ ਹੈ। ਰੂੜ੍ਹ ਗੂੜ੍ਹੰ—ਗੂੜ੍ਹੇ ਅਰਥਾਂ ਵਾਲੇ ਰਿਵਾਜੀ ਨਾਮ ਭਵਾਨੀ, ਭਗਉਤੀ ਅਤੇ ਚੰਡੀ ਆਦਿ। ਨਾਰਾਯਣੀ—ਵਿਸ਼ਨੂੰ ਦੀ ਸ਼ਕਤੀ। ਦੁਸਟ ਖਾਪੀ—ਦੁਸ਼ਟਾਂ ਨੂੰ ਮਾਰ ਮੁਕਾਉਣ ਵਾਲੀ।

**ਭਾਵਾਰਥ:** ਬੱਬਰ ਸ਼ੇਰ ਦੀ ਸਵਾਰੀ ਕਰਨ ਵਾਲੀ ਮਾਤਾ ਨੂੰ ਨਮਸਕਾਰ ਹੈ। ਨਮਸਕਾਰ ਹੈ ਮਜਬੂਤ ਦਾੜ੍ਹਾਂ ਵਾਲੀ ਨੂੰ। ਨਮਸਕਾਰ ਹੈ ਤੇਰੀ ਲਿਸ਼ ਲਿਸ਼ ਕਰਦੀ ਤਲਵਾਰ ਰੂਪੀ ਸ਼ਕਤੀ ਨੂੰ ਜਿਸਦੀ ਝਮ ਝਮ ਕਰਦੀ ਹੋਈ ਤੇਜ ਧਾਰ ਲਗਾਤਾਰ ਵੈਰੀਆਂ ਨੂੰ ਵੱਢ ਵੱਢ ਕੇ ਸੁੱਟੀ ਜਾ ਰਹੀ ਹੈ। ਹੇ ਮਾਤਾ ! ਤੇਰੇ ਗੂੜ੍ਹੇ ਅਰਥਾਂ ਵਾਲੇ ਸੁੰਦਰ ਰਿਵਾਜੀ ਨਾਵਾਂ (ਭਵਾਨੀ, ਭਗਉਤੀ ਚੰਡੀ ਆਦਿ) ਨੂੰ ਨਮਸਕਾਰ ਹੈ ਅਤੇ ਨਮਸਕਾਰ ਹੈ ਤੇਰੇ ਸਰਵ-ਵਿਆਪਕ ਰੂਪ ਨੂੰ। ਤੇਰੇ ਵਿਸ਼ਨੂੰ ਜੀ ਦੀ ਸਦੀਵੀ ਸ਼ਕਤੀ ਰੂਪ ਨੂੰ ਨਮਸਕਾਰ ਹੈ; ਜੋ ਦੁਸ਼ਟਾਂ ਦਾ ਨਾਸ ਕਰਦਾ ਹੈ।

Salutation to the rider of lion and possessor of horrible teeth. Salutation to your power of shining sword which kills the wicked swiftly. Salutation to your conventional names (Bhagwati, Bhawani, Chandi etc.) and salutation to the all pervasive. Salutation to the eternal one, the power of Lord Vishnu, the killer of the wicked.

